ਉਹਨਾਂ ਨੂੰ ਬਹੁਤ ਬਿਰਧ ਦੱਸਦਾ ਹੈ। ਬਹੁਤ ਬਿਰਧ ਦਾ ਭਾਵ ਘੱਟੋ ਘੱਟ ੭੦ ਸਾਲ ਤੋਂ ਉਪਰ ਤਾਂ ਹੁੰਦਾ ਹੀ ਹੈ। ਇਸ ਲਈ ਸਾਡੇ ਅੰਦਾਜ਼ੇ ਮੁਤਾਬਿਕ ਸੂਬਾ ਜੀ ਦਾ ਜਨਮ ੧੮੩੦ ਈ. ਦੇ ਆਸ ਪਾਸ ਦਾ ਹੋ ਸਕਦਾ ਹੈ। ਬਾਹੋਵਾਲ ਜੀ ਦੀ ਲਿਖਤ ਵਿਚ ਗੁਰੂ ਹਰੀ ਸਿੰਘ ਜੀ ਵੀ ਸੂਬਾ ਜੀ ਦੇ ਸੁਭਾਉ ਬਾਰੇ ਕੁਝ ਵੇਰਵਾ ਦਿੰਦੇ ਹਨ– "ਏਕ ਬ੍ਰਹਮਾ ਕੇ ਦੇਸ ਸੇ ਨੌਕਰ ਆਇਆ। ਉਸਨੇ ਭਜਨ ਲੈ ਲਿਆ। ਕਹਿਣ ਲੱਗਾ ਬਾਬੇ ਲੱਖਾ ਸਿੰਘ ਕਾ ਦਰਸ਼ਨ ਮੋਗਮਈ (ਨਹੀਂ ਮੌਲਮੀਨ) ਕੀਤਾ ਹੈ। ਬੱਘੀ ਉੱਪਰ ਚੜ੍ਹਕੇ ਸੈਲ ਕਰਦਾ ਹੈ। ਏਹ ਹੁਕਮ ਹੈ ਕਿ ਜੇਕਰ ਇਹ ਕਿਸੇ ਨੂੰ ਮਾਰੇਗਾ ਤਾਂ ਦਾਦ ਫ਼ੁਰਿਆਦ ਕਿਸੇ ਨਹੀਂ ਸੁਣਨੀ। ਮਾਰ ਥੀਂ ਡਰਦਾ ਕੋਈ ਨੇੜੇ ਨਹੀਂ ਆਉਂਦਾ ਹੈ। ਸਭ ਲੋਕ ਉਸਦਾ ਭੈ ਅਦਬ ਕਰਦੇ ਹੈਂ। ਦੂਰੋਂ ਮੱਥਾ ਟੇਕ ਛੱਡਦੇ ਹਨ। ਬਹੁਤ ਬਿਰਧ ਹਨ। ਗੁਰੂ ਜੀ ਬਚਨ ਕੀਤਾ ਐਥੇ ਭੀ ਮਾਰਦੇ ਸੀ। ਜਿਹੜਾ ਅੱਗੋ ਸੇ ਬੋਲੇ ਉਸਨੂੰ ਮਾਰ ਕੇ ਸਿੱਧਾ ਕਰਦੇ ਸੇ। ਮਾਰਨੇ ਵਾਲਾ ਜਾਣਕੇ ਨਹੀਂ ਛੱਡਿਆ ਨਹੀਂ ਤੇ ਸੂਬਿਆਂ ਨਾਲ ਹੀ ਛੱਡ ਦੇਣਾ ਸੀ। ਉੱਥੇ ਜਾਏ ਇਕ ਸਰੀਰ ਕੈਦੀ ਟਹਿਲੇ ਵਾਲਾ ਭੀ ਮਾਰ ਦੀਆ ਥਾ।"[25]

ਆਪਣੇ ਧਾੜਕੂ ਸੁਭਾ ਕਾਰਨ ਹੀ ਲੱਖਾ ਸਿੰਘ ਮਸਤਾਨਿਆਂ ਨੂੰ ਮਲੇਰਕੋਟਲੇ ਤੇ ਹਮਲੇ ਲਈ ਉਤਸ਼ਾਹਿਤ ਕਰਦਾ ਹੋਇਆ ਉਹਨਾਂ ਦੀਆਂ ਮਲੌਦ ਤੱਕ ਪੈੜਾਂ ਵੀ ਨੱਪੀ ਗਿਆ। ਮਲੇਰਕੋਟਲਾ ਕਾਂਡ ਦੀ ਜੜ੍ਹ ਵਿਚ ਅੰਗਰੇਜ਼ ਸਰਕਾਰ ਸੂਬਾ ਲੱਖਾ ਸਿੰਘ ਨੂੰ ਹੀ ਸਮਝਦੀ ਸੀ, ਅਤੇ ਆਪਣੇ ਰਾਜ ਲਈ "ਅਤਿ ਖਤਰਨਾਕ" ਵਿਅਕਤੀ ਸਮਝ ਕੇ ਹੀ, ਉਸਨੂੰ ਜੀਉਂਦੇ ਜੀਅ ਜਨਮ ਭੂਮੀ ਤੇ ਦੁਬਾਰਾ ਫੇਗੀ ਪਾਉਣ ਦਾ ਮੌਕਾ ਨਹੀਂ ਦਿੱਤਾ। ਆਪਣੇ ਦ੍ਰਿੜ ਇਰਾਦੇ ਅਤੇ ਪ੍ਰਬਲ ਇੱਛਾ ਸ਼ਕਤੀ ਸਦਕਾ ਹੀ ਉਸਨੂੰ ਓਪਰੀ ਧਰਤੀ ਤੇ ਵੀ ਸਲਾਮਾਂ ਹੁੰਦੀਆਂ ਹਨ।

ਕੂਕਾ-ਅੰਦੋਲਨ ਦੀ ੧੫੦ਵੀਂ. ਵਰ੍ਹੇ ਗੰਢ ਤੇ ਭਾਰਤ ਸਰਕਾਰ ਦਾ ਫਰਜ਼ ਬਣਦਾ ਹੈ ਕਿ ਉਹ ਮੌਲਮੀਨ (ਮਿਆਂਮਾਰ) ਵਿਖੇ ਨਜ਼ਰਬੰਦ ਤਿੰਨੇ ਸੁਤੰਤਰਤਾ ਸੈਨਾਨੀ ਕੂਕੇ-ਸੂਬਿਆਂ, ਜਵਾਹਰ ਸਿੰਘ, ਲੱਖਾ ਸਿੰਘ ਅਤੇ ਬ੍ਰਹਮਾ ਸਿੰਘ ਦਾ ਸਮਾਰਕ ਬਣਵਾਏ। ਅਤੇ ਪੰਜਾਬ ਸਰਕਾਰ ਮਲੌਦ (ਲੁਧਿਆਣਾ) ਵਿਖੇ ਸੂਬਾ ਲੱਖਾ ਸਿੰਘ ਜੀ ਦੇ ਨਾਂ ਤੇ ਕੋਈ ਵੱਡੀ ਯਾਦਗਾਰ ਉਸਾਰੇ, ਤਾਂ ਜੁ ਆਉਣ ਵਾਲੀਆਂ ਪੀੜ੍ਹੀਆਂ ਆਪਣੇ ਗੌਰਵਮਈ ਇਤਿਹਾਸ ਤੋਂ ਜਾਣੂ ਹੋ ਸੱਕਣ।

ਫੁੱਟ ਨੋਟ :—


1. ਲਾਲ ਏਹਿ ਰਤਨ (੧) ੧੯੯੫ ਈ. ਸ੍ਰੀ ਭੈਣੀ ਸਾਹਿਬ (ਸੰਪਾਦਕ ਪ੍ਰਿੰਸੀਪਲ ਬੇਅੰਤ ਕੌਰ) ਸਫਾ ੨੬੩-੬੪
2. ਸਤਿਗੁਰੂ ਬਿਲਾਸ ਭਾਗ ੧ - ੨੦੦੨ ਈ. - ਸ੍ਰੀ ਭੈਣੀ ਸਾਹਿਬ (ਸੰਪਾਦਕ ਜਸਵਿੰਦਰ ਸਿੰਘ) ਸਫਾ ੨੪੫-੪੬
3. ਜੁੱਗ ਪਲਟਾਊ ਸਤਿਗੁਰੂ- ਸੰਤ ਨਿਧਾਨ ਸਿੰਘ ਆਲਮ - ਨਵੀਂ ਦਿੱਲੀ - ੧੯੪੭ ਈ. ਸਫਾ ੯੧
4. ਸਤਿਗੁਰੂ ਬਿਲਾਸ ੧ - ਸਫਾ ੨੦੬
5. ਉਪਰੋਕਤ - ਸਫਾ ੨੮੨
6. ਉਪਰੋਕਤ - ਸਫਾ ੩੦੮
7. ਉਪਰੋਕਤ - ਸਫਾ ੩੪੬
8. ਉਪਰੋਕਤ - ਸਫਾ ੩੫੯-੬੦
9. ਉਪਰੋਕਤ - ਸਫਾ ੩੬੦
10. ਉਪਰੋਕਤ - ਸਫਾ ੪੫੭
11. ਲਾਲ ਏਹਿ ਰਤਨ ੧ - ਸਫਾ ੨੮੪
12. ਸਤਿਗੁਰੂ ਬਿਲਾਸ ੧ - ਸਫਾ ੪੬੨
13. ਗੰਬੈਲਜ਼ ਅਗੇਂਸਟ ਦੀ ਬ੍ਰਿਟਿਸ਼ ਰੂਲ - ੧੯੮੯ - ਨਵੀਂ ਦਿੱਲੀ (ਸੰਪਾਦਕ ਭਾਈ ਨਾਹਰ ਸਿੰਘ - ਭਾਈ ਕਿਰਪਾਲ ਸਿੰਘ) ਸਫਾ ੨੫੦-੨੫੧
14. ਉਪਰੋਕਤ - ਸਫਾ ੩੫੩-੫੪
15. ਉਪਰੋਕਤ - ਸਫਾ ੨੬੫
16. ਉਪਰੋਕਤ - ਸਫਾ ੫੧੩-੧੪
17. ਉਪਰੋਕਤ - ਸਫਾ ੫੩੩
18. ਉਪਰੋਕਤ - ਸਫਾ ੪੮੧ ਤੋਂ ੮੩
19. ਉਪਰੋਕਤ - ਸਫਾ ੪੮੫ ਤੋਂ ੮੯
20. ਸਤਿਜੁਗ ਦਾ ਬਸੰਤ ਅੰਕ - ਸ੍ਰੀ ਜੀਵਨ ਨਗਰ - ਸਫਾ ੬੬-੬੭-੬੮ - ਸੰਬਤ ੨੦੧੫ ਬਿਕ੍ਰਮੀ
21. ਕੂਕਾ ਮੂਵਮੈਂਟ (ਸੰਪਾਦਕ ਜਸਵਿੰਦਰ ਸਿੰਘ) ਨਵੀਂ ਦਿੱਲੀ ੧੯੮੫ ਸਫਾ ੨੭੦
22. ਉਪਰੋਕਤ - ਸਫਾ ੨੪੮
23. ਉਪਰੋਕਤ - ਸਫਾ ੨੭੫ ਤੋਂ ੭੭
24. ਸਤਿਜੁਗ ਦਾ ਬਸੰਤ ਅੰਕ ੨੦੬੧ ਬਿਕ੍ਰਮੀ ਦਿੱਲੀ - ਸਫਾ ੪੮
25. ਸਤਿਗੁਰੂ ਬਿਲਾਸ ਭਾਗ ਦੂਜਾ - ਸੰਨ ੨੦੦੫ ਈ. ਸ੍ਰੀ ਭੈਣੀ ਸਾਹਿਬ ਸਫਾ ੩੫੭


ਕਰੀਵਾਲਾ (ਸਿਰਸਾ)
੩-੧੧-੨੦੦੭

# ਬਾਰ੍ਹਵੀਂ

—ਸਾਧੂ ਸਿੰਘ ਕਿਸਾਨ

ਸੰਨ ੧੯੪੦-੪੧ ਦਾ ਸਮਾਂ ਸੀ। ਪਹਿਲੇ ਸਵਾ ਲੱਖ ਪਾਠਾਂ ਦਾ ਪ੍ਰਵਾਹ ਬੜੇ ਜ਼ੋਰ ਸ਼ੋਰ ਨਾਲ ਚੱਲ ਰਿਹਾ ਸੀ।

ਇਸ ਸਮੇਂ, ਭੈਣੀ ਸਾਹਿਬੋਂ ਵਹਿਮੀ ਜੀ ਦੇ ਜ਼ਿੰਮੇ, ਚੌਹ ਰਾਗਾਂ 'ਭੈਰਉ-ਬਸੰਤ-ਸਾਰੰਗ-ਮਲਾਰ' ਦੇ ਪੱਤਰੇ ਲਾਏ ਗਏ। ਕਈ ਪਿੰਡਾਂ ਵਿਚ ਫਿਰ ਕੇ ਪੱਤਰੇ ਵੰਡ ਕੇ ਪਾਠ ਕਰਨ ਦੀ ਮਰਿਆਦਾ ਸਮਝਾਈ ਗਈ। ਯਾਦ ਨਾ ਰਹਿਣ ਪਾਰੋਂ ਸਾਰੀ ਜੁਗਤ ਲਿਖ ਕੇ ਦਿੱਤੀ ਗਈ। ਦੋ ਮਹੀਨੇ ਤੱਕ ਦਸ ਪਾਠ ਰੋਜ਼ ਕਰਨੇ, ਸਵੇਰੇ ਇਸ਼ਨਾਨ ਕਰਕੇ ਇਕ ਥਾਂ ਬੈਠ ਕੇ ਪਾਠ ਕਰਨਾ। ਜੇ ਸਵੇਰੇ ਵਕਤ ਨਾ ਮਿਲੇ ਦਿਨੇ ਕਿਸੇ ਵੇਲੇ ਪੰਜ ਇਸ਼ਨਾਨਾ ਕਰ ਕੇ ਬੈਠ ਜਾਣਾ। ਜਦੋਂ ਪੱਤਰਾ ਕੰਠ ਹੋ ਜਾਇ, ਤੁਰਦੇ ਫਿਰਦੇ, ਪਰ ਜੋੜਾ ਲਾਹ ਕੇ, ਪਾਠ ਕਰਨਾ। ਦੋ ਮਹੀਨੇ ਬਾਦ, ਪੰਜੀ ਪਾਠ ਰੋਜ਼ਾਨਾ ਇੱਕ ਸਾਲ ਤੱਕ ਨਾਗਾ ਨਹੀਂ ਪਾਣਾ। ਇਸ ਮਰਿਆਦਾ ਨੂੰ, ਠੀਕ ਚਲਦੀ ਵੇਖਣ ਵਾਸਤੇ ਫੇਰਾ ਮਾਰਦਿਆਂ ਰਹਿਣਾ ਪੈਂਦਾ।

ਇਸ ਕੰਮ ਵਿਚ ਵਹਿਮੀ ਜੀ ਦੇ ਸਾਥੀ ਜਥੇਦਾਰ ਗੁਰਬਚਨ ਸਿੰਘ, ਮਾਨ ਸਿੰਘ, ਵਧਾਵਾ ਸਿੰਘ, ਨੇੜਲੇ ਪਿੰਡ ਪਿਪਲੀ ਵਾਲਾ ਦਾ ਅਮਰ ਸਿੰਘ ਆਦਿ ਵਾਰੀ-ਵਾਰੀ ਨਾਲ ਤੁਰਦੇ। ਇਸ ਤਰ੍ਹਾਂ ਇਹਨਾਂ ਸਾਰੇ ਜਣਿਆਂ ਨਾਲ, ਵਹਿਮੀ ਜੀ ਨੇ ਸਲਾਹ ਕੀਤੀ ਕਿ ਬਾਰ੍ਹਵੇਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਵਾਸਤੇ ਸਵਾ ਲੱਖ ਪਾਠ ਕੀਤੇ ਜਾ ਰਹੇ ਹਨ, ਕਿਉਂ ਨਾ ਹਰ ਦੇਸੀ ਮਹੀਨੇ ਦੀ 'ਬਾਰ੍ਹਵੀਂ' ਸੰਗਤ ਇਕੱਠੀ ਹੋ ਕੇ ਬਾਰ੍ਹਵੇਂ ਸਤਿਗੁਰੂ ਨੂੰ ਯਾਦ ਕਰਿਆ ਕਰੇ। ਜਿਦੇ ਵਿੱਚ ਪਾਠ ਕਰਨ ਵਾਲੇ ਜ਼ਰੂਰ ਆਇਆ ਕਰਨ। ਇਸ ਪੱਜ ਹੋਰ ਸੰਗਤ ਨੂੰ ਪ੍ਰੇਰ ਕੇ, ਇਸ ਪਾਸੇ ਲਾਣ ਦਾ ਜਤਨ ਕੀਤਾ ਜਾਇ। ਸਾਰਿਆਂ ਬੜਾ ਵਧੀਆ ਹੁੰਗਾਰਾ ਭਰਿਆ, ਤਾਂ ਪਹਿਲੀ 'ਬਾਰ੍ਹਵੀਂ' ਵਹਿਮੀ ਜੀ ਦੇ ਘਰ, ਇਕੱਠਿਆਂ ਹੋਣ ਦਾ ਨਿਰਨਾ ਹੋਇਆ।

ਇਸ ਦਿਨ, ਸਾਰੇ ਹਿੰਦੂ ਚੱਕ ਦੇ ਨਾਮਧਾਰੀ ਅਤੇ ਕਾਫ਼ੀ ਸਾਰੇ ਹੋਰ ਸਜਣ ਮਿੱਤਰ ਵੀ, ਸਾਡੇ ਘਰ ਦਰਸ਼ਨ ਦੇਣ ਆਏ, ਜਿਨ੍ਹਾਂ ਵਿਚ ਬੀਬੀਆਂ ਦੀ ਗਿਣਤੀ ਬਹੁਤ ਜ਼ਿਆਦਾ ਸੀ। ਇਹਨਾਂ ਪਾਠਾਂ ਵਿਚ, ਸਿੰਘਾਂ ਨਾਲੋਂ ਸਿੰਘਣੀਆਂ, ਖ਼ਾਸ ਕਰ ਲੜਕੀਆਂ ਨੇ, ਬਹੁਤਾ ਹਿੱਸਾ ਪਾਇਆ। ਇਸੇ ਸਮੇਂ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਪੰਜਾਬੀ ਦੀ ਪੜ੍ਹਾਈ ਵਾਸਤੇ, ਹਰ ਨਾਮਧਾਰੀ ਨਗਰ ਵਿਚ, ਪੇਂਡੂ ਸਕੂਲ ਖੋਲ੍ਹੇ ਹੋਏ ਸਨ, ਜੋ ਕਿ ਸ੍ਰੀ ਭੈਣੀ ਸਾਹਿਬ ਹੁਕਮ ਨਾਮਿਆਂ ਦੀ ਕਥਾ ਵਿਚ, ਵਡੇ ਸਤਿਗੁਰਾਂ ਵੱਲੋਂ ਆਏ 'ਹੁਕਮ' ਦੀ ਪੂਰਤੀ ਹਿਤ, ਚਾਲੂ ਕੀਤੇ ਗਏ ਸਨ। ਅਸੀਂ ਪੁਰਾਣੇ, ਪੇਂਡੂ ਨਾਮਧਾਰੀ, ਬਹੁਤੇ ਏਸੇ ਕਰ ਕੇ ਸਿਰਫ਼ ਪੰਜਾਬੀ ਤੱਕ ਹੀ ਸੀਮਿਤ ਰਹਿ ਗਏ ਹਾਂ ਕਿ ਅਸਾਂ ਅੰਗਰੇਜ਼ੀ ਸਕੂਲਾਂ ਦਾ ਬਾਈਕਾਟ ਕੀਤਾ ਹੋਇਆ ਸੀ। ਸਾਡੇ ਨਿੱਜੀ ਡੇਰੇ ਵਿੱਚ, ਜਿਸਨੂੰ 'ਕੂਕਿਆਂ ਦਾ ਗੁਰਦੁਆਰਾ' ਆਖਿਆ ਜਾਂਦਾ ਸੀ, ਪਿੰਡ ਦੇ ਮੁਡਿਆਂ ਨੂੰ ਪੜ੍ਹਾਣ ਦੀ ਡਿਊਟੀ ਬਾਪੂ ਜੀ ਨੇ ਮੇਰੀ ਲਾਈ ਹੋਈ ਸੀ। ਮੇਰੇ ਕੋਲ ਨਾਮਧਾਰੀ, ਖੁਲ੍ਹੇ ਸਿੱਖ, ਹਿੰਦੂ, ਮੁਸਲਮਾਨ, ਤੇ ਇਸਾਈਆਂ ਦੇ ਮੁੰਡੇ ਵੀ ਪੜ੍ਹਦੇ ਸਨ। ਬਹੁਤੇ ਮੇਰੇ ਤੋਂ ਵੱਡੇ ਹੁੰਦੇ ਸਨ। ਕਿਉਂ ਜੋ, ਮੈਂ ਤਾਂ ਨੌ ਦਸ ਵਰ੍ਹੇ ਦੀ ਉਮਰ ਵਿਚ ਖੁਲ੍ਹਿਆਂ ਘਰ ਚਲਦੇ ਅਖੰਡ ਪਾਠਾਂ ਵਿਚ, ਰੌਲ ਲਾ ਲੈਂਦਾ ਸਾਂ। ਪਿੰਡ ਦੀਆਂ ਬੀਬੀਆਂ ਮੇਰੇ ਤੋਂ ਵੱਡੇ ਭੈਣ ਹਰਬੰਸ ਕੌਰ ਜੀ ਕੋਲ ਸਾਡੇ ਘਰ ਨਿੱਤ ਆ ਕੇ ਪੜ੍ਹਦੀਆਂ।

ਮੁੰਡਿਆਂ ਨਾਲੋਂ ਕੁੜੀਆਂ ਵਿਚ ਪੜ੍ਹਨ ਦਾ ਬਹੁਤਾ ਚਾਅ ਹੁੰਦਾ ਸੀ। ਏਸੇ ਕਰ ਕੇ ਬਹੁਤ ਬੀਬੀਆਂ, ਪੰਜ ਗ੍ਰੰਥੀ ਤੋਂ ਬਾਦ, ਭਾਈ ਗੁਰਦਾਸ ਦੀਆਂ ਵਾਰਾਂ ਅਤੇ ਆਦਿ ਗ੍ਰੰਥ ਸਾਹਿਬ ਦਾ ਪਾਠ ਕਰਨ ਯੋਗ ਹੋ ਗਈਆਂ। ਪਰ ਮੇਰੇ ਸ਼ਾਗਿਰਦ ਬੇਲੀ ਬਹੁਤੇ 'ਬਾਲ ਸਿੱਖਿਆ' ਜੋ ਮਾਸਟਰ. ਨਿਹਾਲ ਸਿੰਘ ਜੀ ਦਾ ਲਿਖਿਆ ਭੈਣੀ ਸਾਹਿਬੋਂ ਛੱਪ ਕੇ ਆਉਂਦਾ ਸੀ ਤੋਂ ਅੱਗੇ ਥੋੜ੍ਹੇ ਜਹੇ ਕਿੱਸੇ ਪੜ੍ਹਨ ਤੱਕ ਹੀ ਰਹਿ ਗਏ। ਹਾਂ, ਇਕ ਈਸਾਈਆਂ ਦਾ ਮੁੰਡਾ 'ਰਹਿਮਤ' ਪੰਜ ਗ੍ਰੰਥੀ ਦਾ ਵਧੀਆ ਪਾਠੀ ਹੋ ਗਿਆ। ਸਾਡੇ ਪਿੰਡ, ਦੂਜੇ ਚੌਥੇ ਕੋਈ ਨਾ ਕੋਈ ਜਥੇਦਾਰ ਆਇਆ ਰਹਿੰਦਾ। ਦੀਵਾਨ ਵਿਚ 'ਰਹਿਮਤ' ਮੇਰੇ ਨਾਲ ਬੈਠ ਕੇ ਛੈਣੇ ਵਜਾਂਦਾ ਅਤੇ ਇਸ ਨੂੰ ਖਲਿਹਾਰ ਕੇ ਇਕ ਸ਼ਬਦ ਜ਼ਰੂਰ ਸੁਣਿਆਂ ਜਾਂਦਾ। ਇਸਦੀ ਆਵਾਜ਼ ਤੇ ਕੁਦਰਤੀ ਸੁਰ ਗਿਆਨ, ਇਸ ਦੇ ਸਨਮਾਨ ਦਾ ਕਾਰਨ ਸਨ। ਬਾਪੂ ਜੀ ਲਾਡ ਨਾਲ ਇਸ ਨੂੰ, ਰਹਿਮਤ ਸਿੰਘ ਜਾਂ ਰਹਿਮਤ ਬੇਟਾ ਕਹਿੰਦੇ।

ਇਹ ਪਹਿਲੀ ਬਾਰ੍ਹਵੀਂ ਸੌਣ ਜਾਂ ਭਾਦਰੋਂ ਮਹੀਨੇ ਦੀ ਜਾਪਦੀ ਹੈ। ਕਿਉਂ ਜੋ ਉਸ ਦਿਨ ਥੋੜ੍ਹੀ ਕਿਣਮਿਣ ਹੋਈ ਸੀ। ਔੜ ਬਾਦ, ਮੀਂਹ ਦੀ ਆਮਦ ਨੂੰ 'ਬਾਰ੍ਹਵੀਂ' ਦੀ ਖੁਸ਼ੀ ਨਾਲ ਜੋੜਿਆ ਗਿਆ। ਖੀਰ ਤੇ ਪੂੜੇ ਸੰਗਤ ਨੂੰ ਛਕਾਏ ਗਏ। ਅਗਲੀ ਬਾਰ੍ਹਵੀਂ ਜਥੇਦਾਰ ਗੁਰਬਚਨ ਸਿੰਘ ਨੇ ਅਰਜ ਕਰ ਕੇ, ਆਪਣੇ ਨਵੇਂ ਬਣ ਰਹੇ ਮਕਾਨਾਂ ਦੀ ਚੱਠ ਵਾਸਤੇ ਮੰਗ ਲਈ। ਵਹਿਮੀ ਜੀ ਨੇ ਸਲਾਹ ਦਿੱਤੀ, ਹੋਰ ਨਗਰਾਂ ਦੇ ਨਾਮਧਾਰੀਆਂ ਨੂੰ ਵੀ ਅਰਜ਼ ਕੀਤੀ ਜਾਏ। ਉਦੋਂ ਤੱਕ ਸਾਡੇ ਛੋਟੇ ਜਹੇ ਪਿੰਡ ਵਿਚ, ਇਕੋ

ਜੋੜਾ ਸਾਈਕਲਾਂ ਦਾ ਇਹਨਾਂ ਕੋਲ ਸੀ। ਇੱਕ 'ਰੈਲੇ' ਇੱਕ 'ਹਿੰਦ'। ਦੂਜੇ ਦਿਨ ਦੋਵੇਂ ਸਵਾਰ ਹੋ ਕੇ ਪਿਪਲੀ ਵਾਲਾ, ਸਹਿਸਰਾ ਗੁਰਾਇਆਂ, ਜੰਡਿਆਲਾ, ਮਾਲੀਕੇ,'ਚੱਕ ਰਮਦਾਸ-ਜੋ ਰੂਸ ਤੱਕ ਸਹਿਸੁਭਾ ਗੇੜੇ ਮਾਰਨ ਵਾਲੇ ਜੋਧੇ ਸਫ਼ਰੀ ਗੁਰਚਰਨ ਸਿੰਘ ਦਾ ਪਿੰਡ ਸੀ, ਸਾਰੇ ਪਿੰਡਾਂ ਵਿਚ ਅਰਜ਼ਾਂ ਕਰ ਕੇ ਸ਼ਾਮ ਨੂੰ ਮੁੜ ਆਏ।

'ਬਾਰ੍ਹਵੀਂ' ਤੋਂ ਦੋ ਕੁ ਦਿਨ ਪਹਿਲਾਂ ਕੁਦਰਤੋਂ ਹੀ ਸਾਡੇ ਇਲਾਕੇ ਦੇ ਸੂਬਾ ਅਰੂੜ ਸਿੰਘ ਜੀ ਬੋਰਿਆਂ ਵਾਲੇ ਜਥੇ ਸਮੇਤ ਆ ਗਏ। ਰਿਵਾਜ ਮੁਤਾਬਕ ਜਥੇ ਨੇ ਰੜੀ ਵਿਚ ਤਾਂਗਿਆਂ ਤੋਂ ਉਤਰ ਕੇ ਸਾਜ ਵਜਾਣੇ ਸ਼ੁਰੂ ਕਰ ਦਿੱਤੇ। ਸਾਡੇ ਬਾਗ਼ ਵਾਲੇ ਖੂਹ, ਤੇ ਪਿੰਡ ਵਿਚਾਲੇ ਇਕ ਖੁੱਲ੍ਹਾ ਜਿਹਾ ਮੈਦਾਨ ਸੀ ਜਿਸ ਨੂੰ 'ਰੜੀ' ਆਖਿਆ ਜਾਂਦਾ। ਢੋਲਕ ਤੇ ਧੱਫਾ ਵੱਜਦਿਆਂ ਲੋਕ ਔਣੇ ਸ਼ੁਰੂ ਹੋ ਗਏ। ਵਾਜਾ ਵਜਾਣ ਵਾਲੇ ਤੇਜਾ ਸਿੰਘ ਜੀ ਲਾਲੇ ਪੁਰੀਏ, ਕਾਲੇ ਮੋਤੀ, ਗੁਣਾਂ ਦੇ ਗੁਥਲੇ, ਜਦੋਂ ਸੁਰਾਂ ਛੇੜਦੇ, ਬੱਚੇ ਬੁਢਿਆਂ ਦੇ ਮਨਾਂ 'ਚ ਲੁਹਰੀਆਂ ਉੱਠ ਪੈਂਦੀਆਂ। ਸੰਤਾਂ ਸਿੰਘ 'ਛਾੜਾਂ' ਦੇ ਧੱਫੇ ਸਿੱਧੇ ਕਾਲਜੇ ਤੇ ਪੈਂਦੇ। ਸੂਬਾ ਜੀ ਦੀ ਗਲਭਿੰਨੀ ਉੱਚੀ ਸੁਰ ਮਸਤੀਆਂ ਵੰਡਦੀ। ਸ਼ਬਦ ਆਇਆ 'ਘਰ ਆਏ ਸੰਤ ਪ੍ਰਾਹੁਣੋਂ ਸੋਹੇ ਬੰਕ ਦੁਆਰੇ ਨੇ।' ਜਥਾ ਸੁਤੇ ਸਿੱਧ ਸਾਡੇ ਘਰ ਵੱਲ ਨੂੰ ਹੋ ਤੁਰਿਆ ਜੋ ਥੋੜ੍ਹਾ ਦੁਰੇਡਾ ਸੀ। ਖੂਹ ਤੇ ਵਹਿਮੀ ਜੀ ਕੋਲ ਜਥੇਦਾਰ ਜੀ ਅਤੇ ਕੁਝ ਹੋਰ ਸੱਜਣ ਬੈਠੇ ਸਨ। ਵਹਿਮੀ ਜੀ ਖੁਸ਼ੀ ਭਰੇ ਰੌਅ ਵਿਚ ਕਹਿਣ ਲੱਗੇ "ਲੌ ਜਥੇਦਾਰ ਜੀ! ਤੁਹਾਡੀ ਬਾਰ੍ਹਵੀਂ ਦਾ ਮੇਲਾ ਤਾਂ ਭਰ ਗਿਆ ਜੇ।" ਅਗੋਂ ਜਥੇਦਾਰ ਦੀ ਨੇ ਵਕਤ ਸੰਭਾਲਦਿਆਂ ਕਿਹਾ "ਚਲੋ ਭਰਾ ਜੀ ਅਰਜ਼ ਕਰੀਏ! ਜਥਾ ਏਸੇ ਤਰ੍ਹਾਂ ਅੱਜ ਨੇੜੇ-ਸਾਡੇ ਘਰ ਚਰਨ ਪਾਣ ਦੀ ਕਿਰਪਾ ਕਰੇ।" ਦੋਹਾਂ ਨੇ ਅੱਗੇ ਆ ਕੇ ਚਰਨ ਬੰਦਨਾਂ ਕਰਕੇ ਬੇਨਤੀ ਕੀਤੀ ਕਿ ਸੂਬਾ ਜੀ! ਐਥੇ ਨਵੇਂ ਬਣੇ ਜਥੇਦਾਰ ਦੇ ਘਰ ਵੱਲ ਮੋੜਾ ਪਾਓ!

ਜਥੇਦਾਰ ਦੌੜ ਕੇ ਪਹਿਲਾਂ ਘਰ ਪੁੱਜ ਗਿਆ। ਵਹਿਮੀ ਜੀ ਜਥੇ ਨੂੰ ਅੱਗੇ ਲੱਗ ਕੇ ਗਲੀਆਂ ਵਿਚੋਂ ਦੀ ਚਾਰ ਪੰਜ ਪੌੜੀਆਂ ਉੱਚੇ ਬਣੇ ਘਰ ਵਿਚ ਲੈ ਅੱਪੜੇ। ਸ਼ਬਦ ਸੰਪਨ ਹੋਣ ਬਾਦ, ਜਥੇ ਦੀ ਧੋਏ ਦੁੱਧ ਨਾਲ ਸੇਵਾ ਕੀਤੀ ਗਈ। ਫਿਰ ਦੋ ਕੁ ਸੇਰ ਬਦਾਮ, ਖਸਖਾਸ-ਮਗਜ਼ ਵਗੈਰਾ ਦੇ ਕੇ, ਸਰਦਾਈ ਛਕਣ ਦੀ ਅਰਜ਼ ਕੀਤੀ ਸਾਰੇ ਜਥੇ ਨੂੰ, ਸੋਧੀ ਹੋਣ ਕਰ ਆਪਣੀ ਸੇਵਾ ਆਪ ਹੀ ਕਰਨੀ ਪੈਂਦੀ। ਗਿਰੀਆਂ ਸ਼ਾਇਦ ਨਾ ਮਿਲਦੀਆਂ ਹੋਣ, ਸਾਡੇ ਦੋਹਾਂ ਘਰਾਂ ਵਿਚ, ਬਦਾਮਾਂ ਦੇ ਤੋੜੇ ਭਰੇ ਮਿਲਦੇ। ਸਾਡੀਆਂ ਜੇਬਾਂ ਵਿਚ ਬਦਾਮ ਖੜਕਦੇ ਰਹਿਣੇ।

ਰਾਤ ਨੂੰ ਜਥੇਦਾਰ ਦੇ ਕੋਠੇ ਉਤੇ, ਜੋ ਸਾਰੇ ਪਿੰਡ ਚੋਂ ਉੱਚਾ ਸੀ, ਦੀਵਾਨ ਸ਼ੁਰੂ ਹੋ ਗਿਆ। ਕੋਠੇ ਕੋਠੀ ਸਾਰਾ ਪਿੰਡ ਕੱਠਾ ਹੋ ਗਿਆ।

ਪਿੰਡ ਵਿਚ ਖੁੱਲੇ ਲੋਕ ਬਹੁਤੇ ਸਨ, ਪਰ ਸਾਰੇ ਕੂਕਿਆਂ ਦੀ ਢੋਲਕੀ ਦੇ ਆਸ਼ਕ ਸਨ। ਦੀਵਾਨ ਬਾਦ ਆਖਿਆ ਗਿਆ, ਕਲ੍ਹ ਦਿਨੇ ਦੀਵਾਨ ਬਾਗ਼ ਵਾਲੇ ਡੇਰੇ ਚ ਲਗੇਗਾ। ਪਰਸੋਂ 'ਬਾਰਵੀਂ' ਜਥੇਦਾਰ ਦੀ ਦੇ ਘਰ-ਸੰਗਤ ਦਰਸ਼ਨ ਦੇਣ ਦੀ ਕਿਰਪਾ ਕਰੇ।

ਬਾਰ੍ਹਵੀਂ ਦਾ ਦਿਨ ਬੱਦਲਾਂ ਭਰਿਆ ਸੀ। ਸ਼ਾਮ ਦਾ ਲੰਗਰ ਛਕ ਜਥੇ ਨੇ ਕੋਠੇ ਤੇ ਢੋਲਕ ਖੜਕਾ ਦਿੱਤੀ। ਹੋਰ ਪਿੰਡਾਂ ਤੋਂ ਸੰਗਤ ਔਣ ਕਰ ਕੇ ਮੇਲਾ ਭਰ ਗਿਆ। ਸੂਬਾ ਜੀ ਨੇ ਧਾਰਨਾਂ ਛੋਹੀ "ਸਾਧ ਸੰਗਤ ਮਿਲ ਗਾਂਵਦੇ" ਜਥਾ ਚੰਗਾ ਕੜਮਾਲਿਆ ਹੋਇਆ ਸੀ, ਪਹਿਲੇ ਹੱਲੇ ਨਾਲ ਹੀ ਮਸਤੀ ਛਾ ਗਈ। ਸਾਰਾ ਪਿੰਡ ਘਰਾਂ ਚੋਂ ਨਿਕਲ ਕੋਠਿਆਂ ਤੇ ਆ ਗਿਆ। ਪੁਰੇ ਦੀ ਹਵਾ ਨਾਲ ਫੂਰ ਪੈਣ ਲੱਗੀ ਤਾਂ ਸੰਤਾ ਸਿੰਘ ਨੇ ਢੋਲਕ ਬੰਨ੍ਹਣੀ ਚਾਹੀ। ਦੂਸਰੇ ਕੋਠਿਆਂ ਤੋਂ ਵਾਜਾਂ ਔਣ ਲੱਗ ਪਈਆਂ "ਜਦੋਂ ਅਸੀਂ ਨਹੀਂ ਹਿਲਦੇ ਤੁਸੀਂ ਦੀਵਾਨ ਬੰਦ ਨਾ ਕਰੋ!" ਦੋ ਜਣਿਆਂ ਢੋਲਕ ਵਾਜੇ ਤੇ ਖੇਸ ਤਾਣ ਲਿਆ। ਥੋੜੀਆਂ ਕਣੀਆਂ ਬਾਦ ਟਿਕਟਿਕਾ ਹੋ ਗਿਆ। ਢਲੀ ਰਾਤ ਦੀਵਾਨ ਦੇ ਭੋਗ ਬਾਦ ਸੰਗਤ ਨੂੰ ਰੱਜਵਾਂ ਕੜਾਹ ਪ੍ਰਸਾਦ ਵੰਡਿਆ। ਚੱਕ ਰਮਦਾਸ ਵਾਲਿਆਂ ਅਗਲੀ ਬਾਰ੍ਹਵੀਂ ਦੀ ਬੇਨਤੀ ਕੀਤੀ ਜੋ ਥੋੜ੍ਹੇ ਸਲਾਹ ਮਸ਼ਵਰੇ ਪਿਛੋਂ ਪਰਵਾਨ ਹੋ ਗਈ। ਸੂਬਾ ਜੀ ਨੇ ਸੁਝਾਉ ਰੱਖਿਆ ਕਿ ਬਾਰ੍ਹਵੇਂ ਗੁਰਾਂ ਦੀ 'ਬਾਰ੍ਹਵੀਂ', ਦਿਨੇ ਬਾਰਾਂ ਵਜੇ ਹੋਣੀ ਚਾਹੀਦੀ ਹੈ। ਰਾਤ ਨੂੰ ਸੰਗਤ ਨੂੰ ਗਰਮੀ, ਸਰਦੀ ਬਾਰਸ਼ ਤੋਂ ਮੁਸ਼ਕਲ ਬਣ ਸਕਦੀ ਹੈ। ਵਿਚਾਰ ਗੋਚਰਾ ਰੱਖਿਆ ਗਿਆ। ਪਰ ਕਈ ਪਿੰਡਾਂ ਵਿਚ ਜਾਣ ਕਰ ਓਧਰ 'ਬਾਰ੍ਹਵੀਂ' ਰਾਤ ਨੂੰ ਹੀ ਮੰਨੀਦੀ ਰਹੀ।

ਭਾਰਤ ਆ ਕੇ ਅਸਾਂ ਦਸ ਵਰ੍ਹੇ ਸੰਤ ਨਗਰ ਨਿਵਾਸ ਰੱਖਿਆ। ਸਾਧ ਸੰਗਤ ਦਾ ਬਹੁਤ ਪ੍ਰਵਾਹ ਹੋਣ ਕਰ, 'ਬਾਰ੍ਹਵੀਂ' ਦਾ ਚੇਤਾ ਭੁੱਲਿਆ ਰਿਹਾ। ਕੁਝ ਬਾਪੂ ਜੀ ਨੂੰ ਮੁਖਤਿਆਰੀ, ਨੰਬਰਦਾਰੀ, ਜੱਸ ਜੀਵਨ ਅਤੇ ਖ਼ਾਸ ਕਰ ਸਤਿਗੁਰੂ ਪਰਤਾਪ ਸਿੰਘ ਜੀ ਦੇ ਨਿੱਜੀ ਨੇੜ ਨੇ ਏਨਾਂ ਮਖ਼ਮੂਰ ਕੀਤੀ ਰੱਖਿਆ ਕਿ ਹੋਰ ਕੁਝ ਸੁੱਝਿਆ ਈ ਨਾ।

ਏਥੇ ਬੁੱਢੀ ਮਾੜੀ (ਰਾਮਪੁਰ) ਆ ਕੇ ਨਵੇਂ ਥਾਂ ਦੇ ਮਸਲਿਆਂ ਵਿਚ ਰੁੱਝ ਗਏ। ਪਹਿਲਾਂ ਸਾਰੀ ਜ਼ਮੀਨ ਬਾਪੂ ਜੀ ਦੇ ਨਾਂ ਸੀ। ਪਾਕਿਸਤਾਨੋਂ ਔਣ ਲਗਿਆਂ ਵੱਡੀ ਮਾਲਕੀ ਨੂੰ ਬਹੁਤ 'ਕਾਟ' ਲੱਗੀ ਸੀ। ਹੁਣ ਫੇਰ ਭਾਰਤ ਸਰਕਾਰ ਨੇ 'ਕੱਟ' ਲਾਣ ਦੇ ਮਨਸੂਬੇ ਤਿਆਰ ਕੀਤੇ। ਸੰਤ ਨਗਰੋਂ ਸਾਰੀ ਪੈਲੀ ਵੇਚ ਕੇ ਏਥੇ ਚੌਹਾਂ ਭਰਾਵਾਂ ਦੇ ਨਾਂ ਖਰੀਦ ਕੇ 'ਕੱਟ' ਤੋਂ ਬਚਾ ਕਰ ਲਿਆ।

੫-੬ ਭਾਦਰੋਂ ਸੰਨ ੧੯੫੯, ਸਤਿਗੁਰੂ ਪਰਤਾਪ ਸਿੰਘ ਜੀ ਦੇ ਵਿਛੋੜੇ ਨੇ, ਬਾਪੂ ਜੀ ਨੂੰ ਬਹੁਤ ਉਪ੍ਰਾਮ ਕਰ ਦਿੱਤਾ। ਕਹਿਣ ਲੱਗੇ ਸਾਰੇ ਕੰਮ ਸੰਭਾਲੋ! ਮੇਰਾ ਵੀ ਹੁਣ ਕੋਈ ਪਤਾ ਨਹੀਂ... ਮੈਂ ਜੱਸ ਜੀਵਨ ਸਿਰੇ ਲਾ ਸੱਕਾਂ, ਤਾਂ ਏਹੀ ਬਹੁਤ ਹੈ। ਦਿਨ ਰਾਤ ਲੱਗ ਕੇ, ਕੱਚੀਆਂ ਕਾਪੀਆਂ ਤੋਂ ਰਜਿਸਟਰਾਂ ਤੇ ਚਾੜ੍ਹਿਆ। ਫਿਰ ਤੀਜੀ ਵਾਰ-ਪ੍ਰੈਸ ਵਿਚ ਦੇਣ ਵਾਸਤੇ ਲਿਖਿਆ। ਬਹੁਤੀ ਖੇਚਲ ਤੋਂ ਨਜ਼ਰ ਕਮਜ਼ੋਰ ਹੋ ਗਈ। ਕਿਤੇ ਔਣ-ਜਾਣ ਘਟ ਗਿਆ.... ਮੇਲੀ, ਗੇਲੀ, ਸਾਧੂ ਆ ਕੇ ਮਿਲ ਜਾਇਆ ਕਰਨ।

ਜਿੱਥੇ ਦੋ ਚਾਰ ਸਗੀਰਾਂ ਇਕਠਿਆਂ ਹੋਣਾ, ਸੱਜਰੇ ਵਿਛੌੜੇ ਸੱਜਣ ਦੇ ਕੀਰਨੇਂ ਕਰੀ ਜਾਣਾ। ਇਸ ਗੱਲ ਨੂੰ ਮਹਿਸੂਸ ਕਰਦਿਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪੁਰਾਣੇ ਸਿੱਖਾਂ ਨਾਲ ਮੇਲ ਜੋਲ ਵਧਾਇਆ। ਤਾਂ ਸੱਜਰੇ ਵਿਛੋੜੇ ਦੀ ਕਸਕ ਮੱਧਮ ਪੈਣੀ ਸ਼ੁਰੂ ਹੋ ਗਈ। ਪੁਰਾਣੇ ਬਿਰਹੋਂ ਨੇ ਸਿਰ ਚੁੱਕਣਾ ਸ਼ੁਰੂ ਕੀਤਾ। ਇਕ ਦਿਨ ਵਹਿਮੀ ਜੀ ਕੋਲ ਸੰਤ ਮੱਘਰ ਸਿੰਘ ਜੀ ਖਾਰੇ ਵਾਲੇ, ਬਾਬਾ ਜਗਤ ਜੀ ਭਿੱਖੀ, ਜਥੇਦਾਰ ਕਰਤਾਰ ਸਿੰਘ ਜੀ ਜੱਲਣ, ਸੰਤ ਕਰਤਾਰ ਜੀ ਲਾਲੇਪੁਰੀ (ਸਾਡੇ ਢੁੱਡਣ ਜੀ ਮਾ. ਅਮਰੀਕ ਸਿੰਘ ਦੇ ਪਿਤਾ ਸ੍ਰੀ) ਆਦਿ ਸਾਧਾਂ ਮਿਲ ਬਹਿਣ ਦਾ ਵਸੀਲਾ ਸੋਚਿਆ। ਤਾਂ ਵਹਿਮੀ ਜੀ ਨੇ 'ਬਾਰ੍ਹਵੀਂ' ਬਾਰੇ ਵਿਚਾਰ ਪੇਸ਼ ਕੀਤਾ, ਜੋ ਸਭ ਦੇ ਪਸੰਦ ਆਇਆ।

ਸੁਰਗੀ ਸੂਬਾ ਅਰੂੜ ਸਿੰਘ ਜੀ ਦਾ ਸੁਝਾ ਚੇਤੇ ਆਇਆ ਕਿ ਦਿਨੇਂ ਇੱਕਠਿਆਂ ਹੋਇਆ ਕਰੀਏ। ਬਾਰਾਂ ਵਜੇ ਤੋਂ ਇੱਕ ਤੱਕ ਨਾਮ ਸਿਮਰਨ, ਫਿਰ ਸ਼ਬਦ ਬਾਣੀ ਜਾਂ ਵਿਚਾਰ ਚਰਚਾ, ਬਾਦ ਜਿਵੇਂ ਦਾ ਕਿਸੇ ਤੋਂ ਸਰੇ ਰੁੱਖਾ ਮਿੱਸਾ ਲੰਗਰ, ਜਲ ਪਾਣੀ। ਕਈਆਂ ਨੇ ਖਰਚ ਵਧਾ ਕੇ ਬੂੰਦੀ-ਜਲੇਬ ਸ਼ੁਰੂ ਕਰ ਦਿੱਤੇ। ਜੋ ਹੁਣ ਖੀਰ ਤੇ ਕੜਾਹ ਪ੍ਰਸਾਦ ਤੱਕ ਪੁੱਜ ਕੇ ਟਿਕ ਗਿਆ ਹੈ।

ਦੁਬਾਰਾ ਜਾਰੀ ਹੋਈ 'ਬਾਰ੍ਹਵੀ' ਸੰਨ ੧੯੬੫ ਦੇ ਸੌਣ ਭਾਦਰੋਂ ਮਹੀਨੇ ਦਾ ਹੀ ਚੇਤਾ ਆ ਰਿਹੈ। ਰਾਮਪੁਰ, ਅਮਰਤਸਰ ਛੋਟਾ; ਵੱਡਾ, ਪਰਤਾਪ ਨਗਰ, ਡੇਰਾ ਨਹਿਰ, ਤੱਕ ਚਲਦੀ ਰਹੀ, ਫਿਰ ਹੋਰ ਨਗਰਾਂ ਵਿਚ ਵਿਚਰਦੀ ਹੋਈ ਇਸੇ ਭਾਦਰੋਂ ਚ, ਪਟਿਆਲੇ ਤੱਕ ਪੁੱਜ ਗਈ।

ਪਿਛਲੇ ਕਈ ਮਹੀਨਿਆਂ ਤੋਂ, ਸੰਤ ਹਰਬੰਸ ਸਿੰਘ ਜੀ ਵਡੇ ਅਮਰਾਸਰ ਵਾਲੇ ਜੋ ਪਟਿਆਲੇ ਜਾ ਵਸੇ ਹਨ ਬੇਨਤੀਆਂ ਕਰਦੇ ਪਏ ਸਨ। ਜੋ ਸੰਗਤ ਵਲੋਂ ਪਰਵਾਨ ਹੋਈਆਂ। ਪਟਿਆਲੇ ਦੁਆਲਿਓਂ ਵੀ ਸੰਗਤ ਆਈ ਪਰ ਸਰਸੇ ਵੱਲੋਂ ਬਹੁਤ ਸਾਧ ਪੁੱਜ ਗਏ। ਸੁੰਦਰ ਜਥੇਦਾਰ ਸੁਦਰਸ਼ਨ ਸਿੰਘ ਜੀ ਨੇ ਰਸ ਭਿੰਨਾ ਕੀਰਤਨ ਕੀਤਾ। ਫਿਰ ਬਿਸ਼ਨ ਦਾਸ ਨੇ ਪੱਕੇ ਰਾਗਾਂ ਵਿਚ, ਮਾਸਟਰ. ਅਮਰੀਕ ਸਿੰਘ ਜੀ ਰਚਿਤ ਗੁਰ ਮਹਿਮਾਂ ਦੇ ਗੀਤ ਗਾਏ। ਉਪਰੰਤ ਦੌਲਤਪੁਰ ਦੀਆਂ ਬੀਬੀਆਂ ਨੇ ਉੱਚੇ ਸੁਰਾਂ ਵਿਚ ਸ਼ਬਦ ਪੜ੍ਹੇ। ਲੰਗਰ ਛੱਕ ਸੰਗਤ ਘਰੋ ਘਰਾਂ ਚਾਲੇ ਪਾਏ।

*—ਪਿੰਡ ਤੇ ਡਾਕ : ਬੁੱਢੀ ਮਾੜੀ*

*ਜ਼ਿਲ੍ਹਾ ਸਿਰਸਾ ੧੨੫੧੦੨*

ਫੋਨ (੦੧੬੯੮) ੨੮੦੨੬੧

## ਔਰਤਾਂ ਦੀ ਨਹੀਂ, ਬੰਦਿਆਂ ਦੀ ਜ਼ੁਬਾਨ ਜ਼ਿਆਦਾ ਚਲਦੀ ਹੈ

*—ਪੀ.ਟੀ.ਆਈ.*

ਆਮ ਤੌਰ 'ਤੇ ਕਿਹਾ ਜਾਂਦਾ ਹੈ ਕਿ ਔਰਤਾਂ ਬਹੁਤੀਆਂ ਗੱਲਾਂ ਕਰਦੀਆਂ ਹਨ ਪਰ ਇਕ ਨਵੇਂ ਅਧਿਐਨ ਤੋਂ ਸਾਹਮਣੇ ਆਇਆ ਹੈ ਕਿ ਔਰਤਾਂ ਦੇ ਮੁਕਾਬਲੇ ਮਰਦ ਵਧੇਰੇ ਗਾਲੜ ਹੁੰਦੇ ਹਨ। ਕੌਮਾਂਤਰੀ ਖੋਜਕਾਰ ਆਪਣੇ ਇਸ ਅਧਿਐਨ ਪਿੱਛੋਂ ਇਸ ਸਿੱਟੇ 'ਤੇ ਪੁੱਜੇ ਹਨ ਕਿ ਇਸ ਅਧਿਐਨ ਨਾਲ ਸਦੀਆਂ ਪੁਰਾਣੀ ਇਹ ਧਾਰਨਾ ਬਦਲ ਸਕਦੀ ਹੈ ਕਿ 'ਔਰਤਾਂ ਦਾ ਮੂੰਹ ਕਦੇ ਬੰਦ ਨਹੀਂ ਹੁੰਦਾ।'

ਇਹ ਖਬਰ ਮੋਹਰੀ ਖੋਜਕਾਰ ਕੈਂਪਬੈਲ ਲੀਪਰ ਦੇ ਹਵਾਲੇ ਨਾਲ ਰੋਜ਼ਾਨਾ 'ਡੇਲੀਮੇਲ' ਨੇ ਛਾਪੀ ਹੈ। ਉਨ੍ਹਾਂ ਕਿਹਾ ਕਿ ਔਰਤਾਂ ਦੇ ਮੁਕਾਬਲੇ ਮਰਦ ਵਧੇਰੇ ਗੱਲਾਂ ਕਰਦੇ ਹਨ। ਇਸ ਗਾਲੜਪਣ ਕਾਰਨ ਹੀ ਉਨ੍ਹਾਂ 'ਚ ਔਰਤਾਂ ਨਾਲ ਗੱਲਾਂ ਕਰਦੇ ਸਮੇਂ ਉਨ੍ਹਾਂ 'ਤੇ ਹਾਵੀ ਹੋਣ ਦਾ ਰੁਝਾਨ ਪਾਇਆ ਜਾਂਦਾ ਹੈ।

ਖੋਜਕਾਰਾਂ ਨੇ ੪੩੮੦ ਵਾਲੰਟੀਅਰਾਂ ਦੀ ਮਦਦ ਨਾਲ ਤਿੰਨ ਅਧਿਐਨ ਇਸ ਸਬੰਧ ਵਿਚ ਕੀਤੇ ਕਿ ਔਰਤਾਂ ਅਤੇ ਆਦਮੀ ਜ਼ੁਬਾਨ ਦੀ ਵਰਤੋਂ ਕਿੰਜ ਕਰਦੇ ਹਨ। ਉਨ੍ਹਾਂ ਦੇ ਮੁਤਾਬਕ ਕੁਝ ਖਾਸ ਹਾਲਾਤ ਵਿਚ ਆਦਮੀ ਵਧੇਰੇ ਗੱਲਾਂ ਕਰਦੇ ਹਨ। ਇਹ ਹਾਲਾਤ ਕਿਸੇ ਟੋਲੇ ਵਿਚ ਆਪਣੀ ਪਤਨੀ ਜਾਂ ਦੋਸਤ ਕੁੜੀ ਜਾਂ ਕਿਸੇ ਅਜਨਬੀ ਨਾਲ ਗੱਲ ਕਰਨ ਦੇ ਹੋ ਸਕਦੇ ਹਨ।

ਅਧਿਐਨ ਮੁਤਾਬਕ ਕਿਸੇ ਅਜਨਬੀ ਨਾਲ ਗੱਲ ਕਰਦਿਆਂ ਜਿਥੇ ਔਰਤਾਂ ਸਾਂਝੇ ਮਸਲੇ 'ਤੇ ਰੁਚੀਆਂ ਤਲਾਸ਼ਣ ਦੀ ਕੋਸ਼ਿਸ਼ ਕਰਦੀਆਂ ਹਨ, ਉਥੇ ਮਰਦ ਅਜਿਹੇ ਮੌਕੇ ਸੁਣਨ ਵਾਲੇ ਨੂੰ ਪ੍ਰਭਾਵਤ ਕਰਨ ਦੀ ਕੋਸ਼ਿਸ਼ ਕਰਦੇ ਹਨ। ਉਨ੍ਹਾਂ ਕਿਹਾ ਕਿ ਇਹ ਫਰਕ ਜੀਵ ਵਿਗਿਆਨੀ ਆਧਾਰਤ ਨਹੀਂ ਸਗੋਂ ਸਮਾਜਕ ਹੁੰਦਾ ਹੈ।

*ਪੰਜਾਬੀ ਟ੍ਰਿਬਿਊਨ*

*੧੧-੧੧-੨੦੦੭*

*—ਧੰਨਵਾਦ : ਪੰਜਾਬੀ ਟ੍ਰਿਬਿਊਨ*

*੧੧-੧੧-੨੦੦੭*

# ਚੋਣਵੇਂ ਪੰਜਾਬੀ ਸ਼ਿਅਰ



*—ਜਸਵਿੰਦਰ*

* ਲਾਟ ਹੈ ਇਕ ਜਾ ਰਹੀ ਉਡਦੇ ਪਰਾਂ ਦੇ ਨਾਲ ਨਾਲ।
ਦਰਦ ਦੀ ਗੰਗਾ ਵਗੇ ਸਹਿਮੇ ਘਰਾਂ ਦੇ ਨਾਲ ਨਾਲ।

* ਲਹੂ ਵਿਚ ਡੁੱਬ ਗਈ ਸਾਰੀ ਹੀ ਸਾਡੇ ਵਕਤ ਦੀ ਪੋਥੀ,
ਨਹੀਂ ਮਿਲਦੇ ਕਿਤੋਂ ਵਰਕੇ ਤਿਤਲੀਆਂ ਦੇ ਪਰਾਂ ਵਰਗੇ।

* ਰਹਿ ਗਏ ਕਿੰਨੇ ਇਕੱਲੇ ਹੋ ਗਏ ਕਿੰਨੇ ਉਦਾਸ,
ਆਲ੍ਹਣਾ ਚਿੜੀਏ ਬਣਾ ਵਸਦੇ ਘਰਾਂ ਦੇ ਕੋਲ ਕੋਲ।

* ਧਰਤੀ ਤੇ ਆਉਂਦੇ ਟੁੱਟ ਕੇ ਤਾਰੇ ਕਦੇ ਕਦੇ।
ਚਲਦੇ ਸਿਰਾਂ ਦੀ ਫਸਲ ਤੇ ਆਰੇ ਕਦੇ ਕਦੇ।

* ਇਕ ਤੂਫਾਨ ਸਮੁੰਦਰ ਵਿਚ ਹੈ ਸੌ ਤੂਫਾਨ ਮਲਾਰਾਂ ਅੰਦਰ।
ਫਿਰ ਵੀ ਇਕ ਵਿਸ਼ਵਾਸ ਦਾ ਪੰਛੀ ਚਹਿਕ ਰਿਹਾ ਹੈ ਸਾਹਾਂ ਅੰਦਰ।

* ਜ਼ਹਿਰ ਜਮਾਨੇ ਦੀ ਕੁਝ ਲੋਕੀਂ ਪੀ ਲੈਂਦੇ ਨੇ ਚੁੱਪ-ਚੁਪੀਤੇ,
ਪਿੱਛੇ ਛੱਡ ਜਾਂਦੇ ਨੇ ਪੈੜਾਂ ਮਹਿਕਦੀਆਂ ਕੁਝ ਰਾਹਾਂ ਅੰਦਰ।

*—ਭੂਸ਼ਨ*

ਵਾਦ ਵਿਵਾਦ ਤੋਂ ਵਿਹਲੇ ਹੋਕੇ, ਜੇ ਕਿਧਰੇ ਸੰਵਾਦ ਕਰਨਗੇ।
ਹੌਲੀ-ਹੌਲੀ ਗੱਲ ਤੁਰੇਗੀ, ਲੋਕੀਂ ਤੈਨੂੰ ਯਾਦ ਕਰਨਗੇ।

ਤੇਰੇ ਮਗਰੋਂ ਇਸ ਦੁਨੀਆ ਦਾ ਕੀ ਹੋਵੇਗਾ ਇਹ ਨਾ ਸੋਚ,
ਤੇਰੇ ਹੁੰਦਿਆਂ ਕੀ ਨਹੀਂ ਹੋਇਆ, ਕੀ ਤੇਰੇ ਤੋਂ ਬਾਦ ਕਰਨਗੇ।

ਇਕੱਵੀਂ ਸਦੀ 'ਚ ਬੱਚੇ ਸਾਡੇ ਹੱਥ-ਲਿਖਤਾਂ ਨੂੰ ਤਰਸਣਗੇ,
ਖ਼ਤ ਦਾ ਚਿਹਰਾ ਵੇਖਣ ਖਾਤਰ, ਫੋਨਾਂ 'ਤੇ ਫਰਿਆਦ ਕਰਨਗੇ।

ਕੋਸ਼ਿਸ਼ ਕਰੀਂ ਕਿ ਪੁਸਤਕ ਤੇਰੀ ਕੋਰਸ ਦੇ ਵਿਚ ਲੱਗੇ ਨਾ,
ਰੂਹ ਤੇਰੀ ਤੋਂ ਸਹਿ ਨਹੀਂ ਹੋਣਾ, ਜੋ ਹਾਲਤ ਉਸਤਾਦ ਕਰਨਗੇ।

ਨਾ ਬੰਸੀ ਨਾ ਬੰਸੀ ਵਾਲਾ, ਗੀਤਾ ਨਹੀਂ ਵਿਆਸ ਵੀ ਨਾ,
ਬੁੱਧੀਜੀਵੀ ਕੈਸਿਟ ਲਾਕੇ ਤ੍ਰਤਕ ਨੂੰ ਅਨੁਵਾਦ ਕਰਨਗੇ।

ਤੂੰ ਟੈਗੋਰ 'ਤੇ ਵਾਰਿਸ ਵਾਂਗੂੰ, ਏਧਰ-ਓਧਰ ਭਟਕੇਂਗਾ,
ਇਕ ਨਾ ਇਕ ਦਿਨ ਭਾਰਤ ਵਾਂਗੂੰ, ਇਸ ਤੈਨੂੰ ਆਜ਼ਾਦ ਕਰਨਗੇ।

ਕੀ ਹੋਇਆ ਜੇ ਤੇਰੇ ਹੁੰਦਿਆਂ ਕਿਸੇ ਤੋਂ ਕੁਝ ਵੀ ਹੋਇਆ ਨਾ,
ਤੇਰੇ ਬੀਵੀ ਬੱਚਿਆਂ ਦੀ ਤਾਂ ਕੁਝ ਨਾ ਕੁਝ ਇਮਦਾਦ ਕਰਨਗੇ।

*੩੭-ਕੈਨਾਲ ਵਿਊ ਰੋਪੜ, ੧੪੦੦੧*

*—ਭਜਨ ਸਿੰਘ ਵਿਰਕ*

ਉਹ ਵਕਤ ਹੁਣ ਰਿਹਾ ਨਈਂ, ਜਦ ਦੇਖਦੇ ਸੀ ਲੋਕੀਂ,
ਸਤਿਕਾਰ ਨਾਲ ਸਾਰੇ, ਧੀਆਂ ਧਿਆਣੀਆਂ ਨੂੰ।

ਬਾਹਾਂ 'ਚ ਪਾਕੇ ਚੂੜਾ, ਦੁੱਧ ਰਿੜਕਦੀ ਨਾ ਕੋਈ,
ਘੁਣ ਹੀ ਤਾਂ ਖਾ ਰਿਹਾ ਹੈ, ਪਈਆਂ ਮਧਾਣੀਆਂ ਨੂੰ।

ਹਰ ਆਦਮੀ ਜਿਵੇਂ ਹੁਣ ਆਪੇ 'ਚ ਘਿਰ ਗਿਆ ਹੈ,
ਲਭਦਾ ਮੈਂ ਹਾਰਿਆ ਹਾਂ, ਭੱਠੀਆਂ ਤੇ ਢਾਣੀਆਂ ਨੂੰ।

ਸਭ ਰਿਸ਼ਤਿਆਂ 'ਚ ਦੇਖਾਂ, ਹੁਣ ਨਿਕਲੀਆਂ ਤ੍ਰੇੜਾਂ,
ਸੱਪ ਸੁੰਘ ਹੀ ਗਿਆ ਹੈ, ਜਿੰਦਾਂ ਪਰਾਣੀਆਂ ਨੂੰ।

ਫੁੱਲਾਂ ਚੋਂ ਮਹਿਕ ਆਕੇ, ਦਿੰਦੀ ਖੁਮਾਰ ਮੈਨੂੰ।
ਕੁਦਰਤ ਹੀ ਜਾਪਦੀ ਹੈ ਪਰਵਰਦਿਗਾਰ ਮੈਨੂੰ।

*੧੮-੧੦-੯੮ ਦੇਸ਼ ਸੇਵਕ ਵਿਚੋਂ*

*—ਸਵ. ਹਰੀ ਸਿੰਘ ਤਾਂਘੜੀ (ਫਰੀਦਕੋਟ)*

* ਸੀ ਦਿਲ ਸਹਾਰੇ ਵਾਸਤੇ ਕੁਝ ਰਕਤ ਭਾਲਦਾ,
ਚੰਗਾ ਹੋਇਆ ਜੋ ਹਸਰਤਾਂ ਦਾ ਖ਼ੂਨ ਹੋ ਗਿਆ।

* ਵੱਧ ਜਿਸ ਤੋਂ ਨਾਜ਼ਕ ਹੋਣ ਦਾ ਕੀ ਉਸਦੇ ਹੋ ਸਕਦਾ ਸਬੂਤ,
ਚੱਪਿਆਂ ਤੇ ਜਦ ਲਾਈ ਹਿਨਾਅ ਅਖੀਆਂ 'ਚ ਲਾਲੀ ਆ ਗਈ।

* ਇਕਦੰਮ ਉਹ ਆ ਗਏ ਸਾਹਮਣੇ ਏਨਾ ਪਤੈ,
ਮੈਂ ਕਿੱਸ ਜਗੀਂ ਫਿਰ ਇਹ ਪਤਾ ਵੀ ਨਾ ਰਿਹਾ।

* ਮੇਰਾ ਦਿਲ-ਜਲੇ ਦਾ ਕਿਸੇ ਮਹਿਫਲ 'ਚ ਜਾਣਾ ਠੀਕ ਨਈਂ,
ਕੋਈ ਪੁੱਛ ਸਕਦੇ ਇਹ ਕਬਾਬ ਦਾ ਮੁਸ਼ਕ ਕਿੱਥੋਂ ਆਉਂਦੇ।

* ਕੁਝ ਬਦ-ਪ੍ਰਹੇਜੀ ਮੈਂ ਮਰੀਜੇ-ਚਸ਼ਮ ਤੋਂ ਹੁੰਦੀ ਰਹੀ,
ਹੁਣ ਸੂਰਤਾਂ ਕੁਝ ਭੋਂਦੀਆਂ ਨਜ਼ਰਾਂ ਦੇ ਸਾਂਹਵੇਂ ਰਹਿੰਦੀਆਂ।

*—ਪੇਸ਼ਕਾਰ ਚਰਨ ਸੀਚੇਵਾਲਵੀ*
*੪੨੮, ਗੁਰੂਨਾਨਕਪੁਰਾ (ਵੈਸਟ)*
*ਡਾਕ:- ਚੌਗਿੱਟੀ, ਜਲੰਧਰ-੧੪੪੦੦੯*
*ਫੋਨ- ੦੧੮੧-੨੨੩੧੬੫੪*

# ਦੋ .ਗਜ਼ਲਾਂ / ਜਸਵਿੰਦਰ ਮਹਿਰਮ

ਦਿਲ ਤਾਂ ਮੰਗੇ ਇਸ਼ਕ 'ਚ ਖੁਸ਼ੀਆਂ-ਖੇੜੇ ਸੰਨ-ਸਵੇਰੇ।
ਦਿੰਦੈ ਵਕਤ ਹਮੇਸ਼ਾ ਘੋਰ-ਤਸੀਹੇ ਘੁੱਪ-ਹਨੇਰੇ।

ਬੇਬਸ ਹੋ ਕੇ 'ਹੀਰ' ਜਦੋਂ ਵੀ 'ਰੰਗਪੁਰ' ਜਾ ਕੇ ਬੈਠੂ,
ਸ਼ਾਂਤ ਨਹੀਂ ਕਰ ਸਕਦੇ 'ਰਾਂਝੇ' ਨੂੰ 'ਗੋਰਖ' ਦੇ ਡੇਰੇ।

ਏਨਾ ਆਖ ਮਰੀ ਪਛਤਾਕੇ ਥਲ ਵਿਚ ਸੜਦੀ 'ਸੱਸੀ',
ਲੱਗੀ ਵਾਲੇ ਸੌਣ ਜਦੋਂ ਵੀ ਓਦੋਂ ਪੈਣ ਲੁਟੇਰੇ।

ਪੇਕੇ ਘਰ ਤੋਂ ਬੇਟੀ ਕਿੱਦਾਂ ਤੁਰਦੀ ਭਰ ਕੇ ਅੱਖਾਂ,
ਡਾਰੋਂ ਵਿਛੜੀ ਕੂੰਜ ਕਿਵੇਂ ਨਾ ਚੀਖੇ, ਹੰਝੂ ਕੇਰੇ।

ਆ ਤੈਨੂੰ ਅੱਜ ਉਸ ਦੇ ਅੱਗੇ ਝੁਕਦੇ ਸੀਸ ਦਿਖਾਵਾਂ,
ਕੱਲ੍ਹ ਜਿਸ ਦੀ ਪਿੱਠ ਪਿੱਛੇ ਲੋਕਾਂ ਨੇ ਸੀ ਬੁੱਲ ਅਟੇਰੇ।

ਦੇਖਣ ਨੂੰ ਤਾਂ ਹਰ ਇਕ ਬੰਦਾ ਖੁਸ਼ ਹੀ ਜਾਪੇ ਲੇਕਿਨ,
ਦਿਲ ਵਿਚ ਉਸਨੇ ਰੱਖੇ ਹੁੰਦੇ ਦੱਬ ਕੇ ਦੁੱਖ ਬਥੇਰੇ।

ਤੈਨੂੰ ਮੇਰੇ ਨਾਲ ਰਹੀ ਨਾ ਪਿਆਰ ਮੁਹੱਬਤ, ਨਫ਼ਰਤ,
ਪਰ ਮੈਨੂੰ ਤਾਂ ਆਉਂਦੇ ਰਹਿੰਦੇ ਹੁਣ ਵੀ ਸੁਫਨੇ ਤੇਰੇ।

ਤੈਨੂੰ ਕਾਹਤੋਂ ਅਪਨੀ ਦੁਨੀਆਂ ਲੱਗਦੀ ਸਿਮਟੀ ਸਿਮਟੀ,
ਤੇਰੀ ਮੇਰੀ ਚਰਚਾ ਹੁੰਦੀ ਰਹਿੰਦੀ ਚਾਰ ਚੁਫੇਰੇ।

ਪਰਦੇਸੀ ਮਾਹੀ ਨੇ ਖਬਰੇ ਕਿਸ ਦਿਨ ਮੁੜਨੈ ਘਰ ਨੂੰ,
ਐਵੇਂ ਕਾਂ ਕਾਂ ਲਾਈ ਰੱਖਦੈ ਨਿੱਤ ਹੀ ਕਾਗ ਬਨੇਰੇ।

ਦਿਲ ਭੈੜਾ ਹਮਦਰਦਾਂ ਅੱਗੇ ਫਿੱਸ ਪੈਂਦਾ ਕਿਉਂ 'ਮਹਿਰਮ',
ਉਲਫਤ ਵਿਚ ਤਾਂ ਰੱਖਣੇ ਪੈਂਦੇ ਪਰਬਤ ਵਰਗੇ ਜੇਰੇ।

ਉੱਚੀ ਥਾਂ 'ਤੇ ਖੜ੍ਹ ਕੇ ਜਦ ਵੀ ਸਮਝੇ ਉੱਚੀ ਸ਼ਾਨ।
ਓਦੋਂ ਹੀ ਹੰਕਾਰ 'ਚ ਧੋਖਾ ਖਾ ਬਹਿੰਦਾ ਇਨਸਾਨ।

ਅਪਨੇ ਚਿਹਰੇ ਉੱਪਰ ਪਾ ਕੇ ਰੱਖਦੇ ਲੋਕ ਨਕਾਬ,
ਕਿਸ ਦੇ ਦਿਲ ਵਿਚ ਕੀ ਹੈ ਬੰਦਾ ਕੀ ਲਾਵੇ ਅਨੁਮਾਨ।

ਦੂਜੇ ਦਾ ਸਤਿਕਾਰ ਕਰਨ ਦੀ ਉਹ ਨਹੀਂ ਰੱਖਦੇ ਜਾਚ,
ਜਾਣ ਗਏ ਨੇ ਉਸਦੀ ਮਹਿਫ਼ਿਲ ਦੇ ਸਾਰੇ ਮਹਿਮਾਨ।

ਮਜ਼ਬੂਰੀ ਵੱਸ ਜੁੜਿਆ ਲੱਗਦੈ ਇਸ ਜੋੜੇ ਦਾ ਜੋੜ,
'ਲੂਣਾ' ਸਿਖ਼ਰ ਦੁਪਹਿਰ ਜਿਹੀ, ਹੈ ਢਲਦਾ ਦਿਨ 'ਸਲਵਾਨ'।

ਉਸਦੀ ਖ਼ਾਤਿਰ ਮਿਟ ਜਾ ਬੇਸ਼ੱਕ ਅਪਨੇ ਆਪ ਨੂੰ ਵੇਚ,
ਬੇਕਦਰੇ ਨੇ ਚੇਤੇ ਰੱਖਣੇ ਨਹੀਂ ਤੇਰੇ ਅਹਿਸਾਨ।

ਖੇਲ੍ਹ ਰਿਹੈ ਜਾਂ ਖੇਲ੍ਹ ਗਿਆ ਹੈ ਉਹ ਕੋਈ ਤਕੜਾ ਖੇਲ੍ਹ,
ਜਿਸ ਦੇ ਬੁੱਲਾਂ ਉੱਪਰ ਤਰਦੀ ਹੈ ਕਾਤਿਲ ਮੁਸਕਾਨ।

ਦੇਖ ਪੁਜਾਰੀ ਅੱਗੇ 'ਉਹ' ਵੀ ਹੈ ਕਿੰਨਾ ਮਜਬੂਰ.
ਰਿਸ਼ਵਤ ਬਦਲੇ ਦਰਸ਼ਨ ਦੇਵੇ ਭਗਤਾਂ ਨੂੰ ਭਗਵਾਨ।

ਲੋਕ ਵਿਚਾਰੇ ਬੁਣਦੇ ਰਹਿੰਦੇ ਰੋਜ਼ ਸੁਨਹਿਰੇ ਖ਼ਾਬ,
ਹਾਕਮ ਜਾਰੀ ਕਰਦਾ ਰਹਿੰਦੈ ਦਿਲ-ਢਾਹੂ ਫ਼ੁਰਮਾਨ।

ਤੂੰ ਵੀ ਜੇਕਰ ਉੱਠਦਾ ਬਹਿੰਦਾ 'ਮਹਿਰਮ' ਗ੍ਰੁੱਟਾਂ ਵਿਚ,
ਹੁਣ ਤੱਕ ਤੇਰੀ ਹੋ ਜਾਣੀ ਸੀ ਹਰ ਪਾਸੇ ਪਹਿਚਾਨ।

੪੨੬-੮ ਬੀ ਸ਼ਹੀਦ ਊਧਮ ਸਿੰਘ ਨਗਰ,
(ਅਕਾਲ ਸਟੇਡੀਅਮ ਤੋਂ ਕੋਟਰਾਣੀ ਰੋਡ)
ਸਤਨਾਮਪੁਰਾ ਫਗਵਾੜਾ-੧੪੪੪੦੨
੯੮੧੪੪-੧੪੩੧੭

# ‘ਕਾਲੜਾ’ ਅਤੇ ਗ਼ਜ਼ਲ

—ਕਰਤਾਰ ਸਿੰਘ ਕਾਲੜਾ

- ਬਹਿਰ ਬੰਦਸ਼ ਦੀ ਜੇ ਅਣਦੇਖੀ ਕਰੇਂ ਤੂੰ ‘ਕਾਲੜਾ’,
  ਹੋਰ ਕੁਝ ਬੇ-ਸ਼ਕ ਬਣੇ ਐਪਰ ਗ਼ਜ਼ਲ ਬਣਦੀ ਨਹੀਂ।
- ਮੇਰੇ ਊੱਚ ਤੁੱਖਈਅਲ ’ਤੇ ਜੇ ਉਸਰੀ ਹੁੰਦੀ,
  ਤਾਂ ਇਹ ਦੁਨੀਆ ਵਾਂਗ ਗ਼ਜ਼ਲ ਦੇ ਨਿਖਰੀ ਹੁੰਦੀ।
- ਇਕ ਗੱਲ ਤੇਰੀ ਗ਼ਜ਼ਲ ਹੈ ‘ਕਾਲੜੇ’ ਨੂੰ ਚੁਭ ਰਹੀ,
  ਜਿਨ੍ਹਾਂ ਲਈ ਲਿਖੀਏ ਉਨ੍ਹਾਂ ਤਾਈਂ ਸਮਝ ਆਵੇ ਨ ਤੂੰ!
- ਜੀਵਨ ਦੇ ਵਿਚ ਸੰਘਰਸ਼ ਦਾ ਜੋ ਵੀ ਅਨੰਦ ਹੈ,
  ਮੇਰੀ ਗ਼ਜ਼ਲ ਦੇ ਸ਼ਿਅਰਾਂ ਵਿਚ ਸਾਰਾ ਹੀ ਬੰਦ ਹੈ।
- ਜਦ ਕਿਸੇ ਦੀ ਲੇਰ ਨੇ ਦਿਲ ਤੀਕ ਕੀਤਾ ਛੇਕ ਤਾਂ,
  ਦਿਲ ਉਛਲਿਆ ਅੱਖ ਭਰ ਆਈ ਗ਼ਜ਼ਲ ਆਖੀ ਗਈ।
- ਪੁੱਛਿਆ ਲੋਕਾਂ ਜਦੋਂ ਮਿਲਦਾ ਹੈ ਰੱਬ ਤਾਂ ਕਿਸ ਤਰ੍ਹਾਂ?
  ਮੈਂ ਕਿਹਾ, “ਦੀਦਾਰ ਦੇਂਦਾ ਹੈ ਗ਼ਜ਼ਲ ਦੇ ਰੂਪ ਵਿਚ!
- ਉਸ ਨੂੰ ਹੈ ਮਾਨ ਉਸ ਦੀ ਰਚਨਾ ਦੇ ਬਿੰਬ ਨਵੇਲੇ,
  ਮੈਨੂੰ ਵੀ ਇਕ ਨਸ਼ਾ ਹੈ ਚੰਗੀ ਗ਼ਜ਼ਲ ਕਹਿਣ ਦਾ।
- ਜ਼ਿੰਦਗੀ ਤੋਂ ਟੁੱਟ ਕੇ ਜਿਸ ਨੇ ਵੀ ਲਿੱਖੀ ਹੈ ਗ਼ਜ਼ਲ,
  ਚਾਰ ਦਿਨ ਬਿੰਬਾਂ ਦੀ ਰੌਣਕ ਲਾਏਗਾ, ਮਰ ਜਾਏਗਾ!
- ‘ਨਹੀਂ-ਹੁਣ ਲੋੜ ਬਾਹਰੋਂ ਆਸਰੇ ਟੋਲਾਂ’ ਗ਼ਜ਼ਲ ਆਖੇ,
  ਕਿ ਇਕ ਅੰਤਰ ਦ੍ਰਿਸ਼ਟੀ ਦੇ ਗਿਆ ਹੈ ‘ਕਾਲੜਾ’ ਮੈਨੂੰ।
- ਮਸਤੀ ’ਚ ਕਾਮਰੂਪ ਦੇ ਸੁੱਤੀ ਰਹੇ ਨ ਇਹ,
  ਚਿੰਤਨ ਜਗਾਣ ਵਾਸਤੇ ਇਕ ਹੋਰ ਕਹਿ ਗ਼ਜ਼ਲ!
- ਦਰਦ ਜਦੋਂ ਹੱਦ ਤੋਂ ਵਧ ਜਾਵੇ ਦਾਰੂ ਰਾਸ ਨਾ ਆਉਂਦਾ ਏ,
  ਉਸ ਵੇਲੇ ਪੀੜਾਂ ਸਹਿਲਾਵਾਂ ਗ਼ਜ਼ਲਾਂ ਗਾਵਾਂ ਆਪਣੀਆਂ!
- ਗ਼ਜ਼ਲ ਤੇਰੀ ਵੀ ਚਰਚਾ ਵਿਚ ਰਹੇਗੀ,
  ਤੂੰ ਆਲੋਚਕ ਨੂੰ ਰੱਖ ਦਾਰੂ ਪਿਲਾ ਕੇ!
- ਰੱਖੇਂਗਾ ਜੇ ਪਿਲਾ ਕੇ ਦਾਰੂ ਅਲੋਚਕਾਂ ਨੂੰ,
  ਤਾਂ ਮਹਾਂ-ਨਗਰ ’ਚ ਹੋਊ ਚਰਚਾ ਤੇਰੀ ਗ਼ਜ਼ਲ!

#੨੨੪, ਪੰਡੂਸਰ, ਨਾਭਾ-੧੪੭੨੦੧
ਫੋਨ ੦੧੭੬੫-੨੨੫੦੭੮

# ਗ਼ਜ਼ਲ / ਅਜੈਬ ਸਿੰਘ

ਜਦ ਦਾ ਆਪਾ ਭੁੱਲ ਗਿਆ,
ਯਾਰ ਦਾ ਰਸਤਾ ਖੁੱਲ੍ਹ ਗਿਆ।

ਮਹਿਕਾਂ ਮਹਿਕਾਂ ਹਰ ਪਾਸੇ,
ਸਾਡੇ ਤੇ ਕੋਈ ਡੁੱਲ੍ਹ ਗਿਆ।

ਹਰ ਕੋਈ ਅਪਣਾ ਲੱਗਦਾ ਹੈ,
ਮੇਰਾ ਤੇਰਾ ਭੁੱਲ ਗਿਆ।

ਮਨ ਹੀ ਡੋਬੀ ਜਾਂਦੀ ਸੀ,
ਏਸੇ ਦਾ ਬਣ ਪੁੱਲ ਗਿਆ।

ਕੌਡੀਓਂ ਖੋਟੇ ਬੰਦੇ ਦਾ,
ਲੱਖਾਂ ਦੇ ਵਿਚ ਮੁੱਲ ਗਿਆ।

ਇਕ ਦੂਜੇ ਵਿਚ ਇੰਜ ਸਮੋਏ,
ਹੀਰ ’ਚ ਰਾਂਝਾ ਘੁੱਲ ਗਿਆ।

ਜੰਦਰੇ ਦੀ ਚਾਬੀ ਅੰਦਰੇ ਸੀ,
ਭੇਦ ਇਹ ਆਖਰ ਖੁੱਲ੍ਹ ਗਿਆ।

ਡੀ.ਸੀ.ਚੌਕ, ਕਪੂਰਥਲਾ

# ਪਾ ਨੀਵੇਂ ਨਾਲ ਪਿਆਰ

‘ਸਦਾ’ ਅੰਬਾਲਵੀ

ਜਿੰਨਾ ਉੱਚਾ ਹੋ ਜਾਸੇਂ, ਓਨਾ ਕੱਲਾ ਹੋ ਜਾਸੇਂ
ਬੱਲੇ ਰੱਜ ਕੇ ਸੌਖਾ ਹੈਂ, ਉੱਤੇ ਔਖਾ ਹੋ ਜਾਸੇਂ

ਉੱਤੋਂ ਸੌੜੀ ਥਾਂ ਹੈ ਯਾਰ, ਜਿਸ ਖ਼ਾਤਰ ਹੈ ਮਾਰੋ ਮਾਰ
ਉੱਤੇ ਯਾਰ ਵੀ ਪਾਲਣ ਵੈਰ, ਲੁਕ ਛੁਪ ਕੇ ਨੇ ਕਰਦੇ ਵਾਰ

ਤੂੰ ਇਸ ਮਾਰੋ ਮਾਰ ਅੰਦਰ, ਪੁਰਜ਼ਾ ਪੁਰਜ਼ਾ ਹੋ ਜਾਸੇਂ
ਜਿੰਨਾ ਉੱਚਾ ਹੋ ਜਾਸੇਂ, ਓਨਾ ਕੱਲਾ ਹੋ ਜਾਸੇਂ

ਉੱਤੇ ਸਖਤ ਬੜੀ ਹੈ ਹੋੜ, ਤਨ ਮਨ ਹੈ ਜੋ ਦੇਂਦੀ ਤੋੜ
ਉੱਤੇ ਰੱਤੀ ਭਰ ਨਾ ਚੈਨ, ਖ਼ਤਮ ਕਦੇ ਨਾ ਹੋਵੇ ਦੌੜ

ਬੱਲੇ ਬੰਦੇ ਵਰਗਾ ਹੈਂ, ਉੱਤੇ ਘੋੜਾ ਹੋ ਜਾਸੇਂ
ਜਿੰਨਾ ਉੱਚਾ ਹੋ ਜਾਸੇਂ, ਓਨਾ ਕੱਲਾ ਹੋ ਜਾਸੇਂ

ਉੱਤੇ ਖਾਲੀ ਫੋਕੀ ਸ਼ਾਨ, ਉੱਤੇ ਝੂਠੇ ਸਭ ਸਨਮਾਨ
ਨਾਲ ਉੱਚੇ ਦੇ ਬਹਿ ਕੇ ਯਾਰ, ਭੁੱਲ ਜਾਸੇਂ ਅਪਣੀ ਪਹਿਚਾਨ

ਉੱਤੋਂ ਵੱਡਾ ਦਿਸੇਂਗਾ, ਵਿਚੋਂ ਛੋਟਾ ਹੋ ਜਾਸੇਂ
ਜਿੰਨਾ ਉੱਚਾ ਹੋ ਜਾਸੇਂ, ਓਨਾ ਕੱਲਾ ਹੋ ਜਾਸੇਂ

ਉੱਚੇ ਦੀ ਯਾਰੀ ਬੇਕਾਰ, ਨੀਵੇਂ ਹੁੰਦੇ ਸੱਚੇ ਯਾਰ
ਛੱਡ ਉਚੇ ਦਾ ਸਾਥ ‘ਸਦਾ’, ਤੇ ਪਾ ਨੀਵਿਆਂ ਨਾਲ ਪਿਆਰ

ਨੀਵਿਆਂ ਨਾਲ ਰਹੇਂਗਾ ਜੇ, ਸੱਚਾ ਸੁੱਚਾ ਹੋ ਜਾਸੇਂ
ਜਿੰਨਾ ਉੱਚਾ ਹੋ ਜਾਸੇਂ, ਓਨਾ ਕੱਲਾ ਹੋ ਜਾਸੇਂ

੩-ਬੀ ਗੁਡਕੋ ਪਲੇਸ
ਐਂਡਰਿਊਜ਼ ਗੰਜ, ਨਵੀਂ ਦਿੱਲੀ-੪੯

# ਗੀਤਾਂ ਦੀ ਗੰਢ

—ਦਲਬੀਰ ਸਿੰਘ 'ਤਰਸ'

(੧)

ਗੀਤਾਂ ਦੀ ਗੰਢ ਪ੍ਰਭ ਜੀ ਮੇਰੇ, ਸਤਿਗੁਰ ਦੇ ਲੜ ਲਾਇਆ ਮੈਨੂੰ,
ਭਸਮਾ-ਭੂਤ ਹੋਆ ਮਨੁ[1] ਸੰਸਾ, ਆਪੇ ਗਾਵਣ ਲਾਇਆ ਮੈਨੂੰ।

ਨੌ ਨਿੱਧ ਅਸਾਡੇ[2] ਆਣ ਖਲੋਏ, ਰਸੀਏ ਦਾ ਰੰਗ ਚੜ੍ਹਿਆ ਐਸਾ,
ਸੁੱਖ ਦਾ ਸ਼ਾਗਰ ਲਹਿਰਨ ਲੱਗਾ, ਹਰਿ ਹਰਿ ਦਾ ਰਾਹ ਫੜਿਆ ਐਸਾ।

ਹਰਿ ਰੰਗੋਂ ਅਸਾਂ ਚਾਨਣ ਮੰਗਿਆ, ਰੌਸ਼ਨ ਰਸਤੇ ਸਾਰੇ,
ਸੱਚ ਵਿਚ ਸਾਹ ਵਾਸਾ ਕਰਦੇ, ਜਗਮਗ ਭਾਗ ਹਮਾਰੇ।

ਸਹਜ ਰਹਸ ਦਾ ਘਰ ਵਿਚ ਵਾਸਾ, ਕਰ ਗਏ ਦੁਖ ਉਡਾਰੇ,
ਅਣਮੰਗਿਆਂ ਸੱਭੇ ਪਹੁੰਚਣ ਲੱਗੇ, ਪ੍ਰਭੂ[3] ਹੌਂਦ ਭਰੇ ਝਲਕਾਰੇ।

ਜਨਮ ਮਰਨ ਦੇ ਗੇੜੇ ਭੁੱਲੇ, ਸਦ ਜੀਵਾਂ ਸੰਗ ਤੇਰੇ,
ਮੈਂ ਮੇਰੀ ਦਾ ਸੰਕਟ ਮੁੱਕਾ, ਤੁੱਧੁ[4] ਰੰਗੇ ਚਾਰ ਚੁਫੇਰੇ।

ਹਰ ਥਾਂ ਸੁਖ ਖਲੇਰੇ, ਪ੍ਰਭ ਜੀ! ਸਦ ਜੀਵਾਂ ਸੰਗ ਤੇਰੇ।

..............................................

1. ਮਨੁ-ਮਨ ਦਾ 2. ਅਸਾਡੇ-ਸਾਡੇ ਘਰ 3.ਪ੍ਰਭੂ-ਪ੍ਰਭ ਜੀ ਦੀ
4. ਤੁਧੁ-ਤੇਰੀ ਹੌਂਦ ਨੇ।

(੨)

ਗੀਤਾਂ ਦੀ ਗੰਢ ਪ੍ਰਭ ਜੀ ਮੇਰੇ, ਆਪਣੁ ਰੰਗਿ[1] ਰੰਗੋਈ ਜਾਵੇਂ,
ਹਿਰਦੇ ਬੋਇਆ ਹਰਿ ਹਰਿ ਮੇਰੇ, ਸੰਗਤ ਵਿਚ ਸਮੋਈ ਜਾਵੇਂ।

ਸੱਤੇ ਕਰਮ ਕਮਾਵੇਂ ਆਪੇ, ਸੱਚ ਦੀ ਧਾਰਾ ਅੰਮ੍ਰਿਤ ਪੀਨਾ[2],
ਸਾਚੇ ਲੜ ਲਾਗੀ ਸੱਚ ਹੀ ਹੋਈ, ਪਾ ਲਿਆ ਅਮਰ ਖਜੀਨਾ[3]।

ਹਰ ਵਸਤੂ ਵਿਚ ਆਪ ਵਿਆਪਕ, ਪ੍ਰੇਮ ਕਰਾਂ ਮਨ ਉਮਡੇ ਚਾਓ,
ਸਾਗਰ ਐਸੇ ਕਰ ਇਸ਼ਨਾਨਾਂ, ਲੱਗ ਰਹੇ ਨਿੱਕੜੇ ਸਭ ਦਰੀਆਓ।

ਆਧ ਵਿਆਧ ਉਪਾਧ ਇਹ ਤੀਨੋਂ, ਅਜ਼ਲੋਂ ਮਾਰ ਮੁਕਾਏ ਮੇਰੇ,
ਪ੍ਰਭ ਚਰਨਨ ਅਰਦਾਸ ਪੁਜ਼ੀ[4] ਤਾਂ, ਮਨ ਆਪੇ ਹੋਆ ਸਹਾਏ[5] ਮੇਰੇ।

ਸੱਤ ਕਮਾਉਣਾ ਸੱਤ ਬਚਾਉਣਾ, ਧੁਰ ਤੋਂ ਬਾਣੀ ਪਾਵਾਂ ਮੈਂ,
ਸੱਚ ਲਈ ਜੇ ਸੂਲੀ ਮਿਲਦੀ, ਭੀ ਜਾਣ ਤੋਂਬੋਂ ਅਪਣਾਵਾਂ ਮੈਂ।

ਸੱਚ ਲਈ ਮਿਟ ਜਾਵਾਂ, ਪ੍ਰਭ ਜੀ! ਧੁਰ ਤੋਂ ਬਾਣੀ ਪਾਵਾਂ ਮੈਂ।

..............................................

1. ਆਪਣੁ ਰੰਗਿ-ਆਪਣੇ ਰੰਗ ਵਿਚ 2. ਪੀਨਾ-ਪੀਤਾ
3. ਖਜੀਨਾ-ਖਜਾਨਾ 4. ਪੁਜ਼ੀ-ਪੂਰਨ ਹੋਈ 5 ਸਹਾਏ-ਸਹਾਈ।

# ਰੁਬਾਈਆਂ

—ਹਰਬੰਸ ਸਿੰਘ 'ਬਾਠ'

ਕਿਸੇ ਨੂੰ ਮਕਾਨ ਦਾ ਫਿਕਰ ਹੈ।
ਕਿਸੇ ਨੂੰ ਦੁਕਾਨ ਦਾ ਫਿਕਰ ਹੈ।
ਪਰ, ਉਹ ਸ਼ਖ਼ਸ ਧੰਨ ਹੈ 'ਬਾਠ'
ਜਿਸ ਨੂੰ ਇਨਸਾਨ ਦਾ ਫ਼ਿਕਰ ਹੈ।

ਕਦੀ ਮਾਂ ਹੁੰਦੀ ਸੀ ਮਾਂ ਬੇਲੀਓ!
ਹੁਣ ਗਊਸ਼ਾਲਾ ਦੀ ਗਾਂ ਬੇਲੀਓ!
ਪੁੱਤਰਾਂ ਦੇ ਘਰ ਰਹੀ ਨਾ, ਮਾਂ ਦੀ,
ਇਕ ਮੰਜੀ ਜੋਗੀ ਥਾਂ ਬੇਲੀਓ!

ਮਾਂ ਨੂੰ ਛੱਡ, ਹੈ ਮਾਸੀ ਪਿਆਰੀ ਏਥੇ।
ਫੁੱਲ ਦੀ ਥਾਂ ਕੰਡਿਆਂ ਨਾਲ ਯਾਰੀ ਏਥੇ।
ਹੁਣ ਤਾਂ ਉਲਟੀ ਗੰਗਾ ਵਹਿੰਦੀ ਹੈ 'ਬਾਠ',
ਹੁੰਦੀ ਸੱਚ ਦੀ ਖੱਜਲ-ਖੁਆਰੀ ਏਥੇ।

ਦਿਨੋ-ਦਿਨ ਮਹਿੰਗਾਈ ਵਧੀ ਜਾਵੇ।
ਦਿਨੋ-ਦਿਨ ਤਨਹਾਈ ਵਧੀ ਜਾਵੇ।
ਨਹੀਂ ਸ਼ੱਕ ਕਿ ਚੰਗਿਆਈ ਘਟੀ ਹੈ,
'ਬਾਠ', ਦਿਨੋ-ਦਿਨ ਬੁਰਾਈ ਵਧੀ ਜਾਵੇ।

ਕੋਈ ਪੈਸੇ ਵੱਲੋਂ-ਗ਼ਰੀਬ ਹੁੰਦਾ ਏ।
ਕਿਸੇ ਦਾ ਉਂਜ
ਮਾੜਾ ਨਸੀਬ ਹੁੰਦਾ ਏ।
ਜੋ ਸ਼ਖ਼ਸ ਰਹੇ, ਖੁਸ਼ ਰੱਬ ਦੀ ਰਜ਼ਾ ਵਿਚ,
ਬੰਦਾ ਉਹ ਰੱਬ ਦੇ ਕਰੀਬ ਹੁੰਦਾ ਏ।

ਸਾਂਝੇ ਪਰਿਵਾਰ ਨਹੀਂ ਰਹੇ ਯਾਰੋ।
ਸਾਂਝੇ ਕਾਰੋਬਾਰ ਨਹੀਂ ਰਹੇ ਯਾਰੋ।
ਪਤਾ ਨਹੀਂ ਜ਼ਮਾਨੇ ਨੂੰ ਕੀ ਹੋਇਐ,
ਲੋਕਾਂ 'ਚ ਮੋਹ-ਪਿਆਰ ਨਹੀਂ ਰਹੇ ਯਾਰੋ।

ਬਲ ਹੋਵੇ ਬਲਵਾਨਾਂ ਕੋਲ।
ਧਨ ਹੁੰਦਾ ਧਨਵਾਨਾਂ ਕੋਲ।
ਹਰ ਸ਼ੈਅ ਲਈ ਥਾਂ ਹੈ 'ਬਾਠ',
ਵਿਦਿਆ ਰਹੇ ਵਿਦਵਾਨਾਂ ਕੋਲ।

ਮਕਾਨ ਨੰਬਰ ੪੧੭, ਗਲੀ ਨੰਬਰ ੫
ਗੁਰੂ ਨਾਨਕ ਨਗਰ ਮਲੌਟ-੧੫੨੧੦੭

## ਗੁੱਸਾ / ਇੰਦਰਜੀਤ ਹਸਨਪੁਰੀ

ਮਿੱਤਰਾਂ ਮੰਨ ਲੈ ਕਹਿਣਾ ਮੇਰਾ
ਗੁੱਸਾ ਵੱਡਾ ਦੁਸ਼ਮਣ ਤੇਰਾ
ਜੇ ਗੁੱਸੇ ਨੂੰ ਮਾਰ ਲਵੇਂਗਾ
ਫਿਰ ਤੂੰ ਜਿੱਤ ਸੰਸਾਰ ਲਵੇਂਗਾ

ਗੁੱਸਾ ਪਿੰਜਰਾ, ਜਾਲ਼ ਏ ਗੁੱਸਾ
ਦੁੱਖਾਂ ਦਾ ਜੰਜਾਲ ਏ ਗੁੱਸਾ
ਫੁੱਲਾਂ ਵਰਗੇ ਬੋਲ ਬੋਲ ਕੇ
ਚੁਗ ਜੇ ਰਾਹ ਦੇ ਖ਼ਾਰ ਲਵੇਂਗਾ
ਫਿਰ ਤੂੰ ਜਿੱਤ ਸੰਸਾਰ ਲਵੇਂਗਾ

ਮਗ਼ਰੂਰੀ ਹੰਕਾਰ ਏ ਗੁੱਸਾ
ਜਿੱਤ ਨਹੀਂ ਹੈ, ਹਾਰ ਏ ਗੁੱਸਾ
ਤੇਰਾ ਕੁਝ ਵੀ ਘਟਣਾ ਨਹੀਉਂ
ਜੇ ਤੂੰ ਹੱਸ ਕੇ ਸਾਰ ਲਵੇਂਗਾ
ਫਿਰ ਤੂੰ ਜਿੱਤ ਸੰਸਾਰ ਲਵੇਂਗਾ

ਤਖ਼ਤ-ਓ-ਤਾਜ ਗੁਆਵੇ ਗੁੱਸਾ
ਘਰ ਦੀ ਲਾਜ ਗੁਆਵੇ ਗੁੱਸਾ
ਤੇਰੀ ਆਨ ਤੇ ਸ਼ਾਨ ਵਧੇ ਗੀ
ਪਿਆਰ ਦਵੇਂ ਜੇ ਪਿਆਰ ਲਵੇਂਗਾ
ਫਿਰ ਤੂੰ ਜਿੱਤ ਸੰਸਾਰ ਲਵੇਂਗਾ

ਗੁੱਸਾ ਪੱਲੇ ਕੱਖ ਨਾ ਛੱਡੇ
ਇਸ ਤੋਂ ਹਾਰੇ ਵੱਡੇ ਵੱਡੇ
ਸਹਿਣ-ਸ਼ੀਲਤਾ ਦੇ ਪਾਣੀ ਸੰਗ
ਜੇ ਤੂੰ ਮਨ ਨੂੰ ਠਾਰ ਲਵੇਂਗਾ
ਫਿਰ ਤੂੰ ਜਿੱਤ ਸੰਸਾਰ ਲਵੇਂਗਾ

ਖ਼ੁਸ਼ੀਆਂ ਨਾਲ ਜੇ ਜੀਵਨ ਭਰਨਾ
'ਹਸਨਪੁਰੀ' ਛੱਡ ਗੁੱਸਾ ਕਰਨਾ
ਪ੍ਰੇਮ-ਪਿਆਰ ਦੇ ਖੰਭਾਂ ਸਦਕਾ
ਉੱਚ ਉਡਾਰੀ ਮਾਰ ਲਵੇਂਗਾ
ਫਿਰ ਤੂੰ ਜਿੱਤ ਸੰਸਾਰ ਲਵੇਂਗਾ

ਮੋ :- ੯੮੧੫੧-੨੫੬੪੧

## ਗ਼ਜ਼ਲ

—ਪ੍ਰੋ. ਸੁਲੱਖਣ ਸਿੰਘ ਮੀਤ

ਜਦ ਤੋਂ ਦਰਸ਼ਨ 'ਰਾਮ' ਦਾ ਪਾਇਆ
ਹੋਰ ਕੋਈ ਨਾ ਨਜ਼ਰੀਂ ਆਇਆ

ਸਰਮਾਇਆ ਹੈ ਸਭ ਦੀ ਮਾਇਆ
'ਸਤਿਗੁਰ' ਹੈ ਮੇਰਾ ਸਰਮਾਇਆ

ਪਿੰਜਰਾ ਤੋੜ ਕੇ ਉਡਦਾ ਪੰਛੀ
ਇਹ ਸਾਰੀ 'ਬਾਬੇ' ਦੀ ਮਾਇਆ

ਬਾਬਾ ਰਾਮ ਸਿੰਘ ਦਾ ਚੇਲਾ
ਇਕ ਦਿਨ ਗਾਂਧੀ ਵੀ ਸਦਵਾਇਆ

ਓਸੇ ਨੂੰ ਦਰ ਸੁਰਗ ਦਾ ਲੱਭਾ
ਕੂਕ, ਕੂਕ ਜਿਸ ਦਰ ਖੜਕਾਇਆ

*(ਦਸਮੇਸ਼ ਨਗਰ, ਸੰਗਰੂਰ-੧੪੮੦੦੧, ਮੋਬਾ: ੯੪੬੩੩ ੨੯੮੩੯)*

## ਮੇਰੀ ਬੱਚੀ / ਕੁਲਵੰਤ ਜਗਰਾਉਂ

ਮੇਰੀਆਂ ਅੱਖਾਂ ਦੁਖਣੇ ਆਈਆਂ
ਸੁੱਜ ਗਈਆਂ ਤੇ ਲਾਲ ਹੋ ਗਈਆਂ
ਅੱਖਾਂ 'ਚੋਂ ਸੀ ਪਾਣੀ ਵਗਦਾ

ਕਾਲੀ ਐਨਕ ਅੱਖਾਂ ਤੇ ਲਾ
ਮੰਜੇ ਤੇ ਸੀ ਬੈਠਾ ਹੋਇਆ
ਨਿੱਕੀ ਜਿਹੀ ਧੀ ਕੋਲ ਮੇਰੇ ਆ
ਪੁੱਛਣ ਲਗੀ—

"ਪਾਪਾ! ਅੱਖਾਂ ਬਹੁਤ ਦੁਖਦੀਆਂ"
ਤੇ ਮੈਂ ਹਾਂ ਵਿਚ ਸਿਰ ਹਿਲਾਇਆ
ਤੇ ਫਿ ਕਿਹਾ ਉਸ ਨੇ ਮੈਨੂੰ
"ਪਾਪਾ!
ਤੁਸੀਂ ਮੇਰੀਆਂ ਅੱਖਾਂ ਲੈ ਲੋ"
ਸੁਣ ਕੇ ਮੈਂ ਬੜਾ ਖੁਸ਼ ਹੋਇਆ
ਅਤੇ ਆਖਿਆ—

"ਧੀਏ ਫਿਰ ਤੂੰ ਕਿਂਝ ਦੇਖੇਂਗੀ"
ਸੋਚੀਂ ਪੈ ਗਈ ਮੇਰੀ ਬੱਚੀ
ਕੁਝ ਚਿਰ ਪਿਛੋਂ ਕਿਹਾ ਉਸ ਨੇ
"ਪਿਆਰੇ ਪਾਪਾ
ਤਾਂ ਫਿਰ ਮੇਰੀ ਇੱਕ ਅੱਖ ਲੈ ਲੋ
ਇਕ ਅੱਖ ਨਾਲ ਮੈਂ ਦੇਖਾਂਗੀ"
ਬੇਟੀ ਨੂੰ ਮੈਂ
ਘੁੱਟ ਕਲੇਜੇ ਨਾਲ ਲਗਾਇਆ
ਉਸ ਦਿਨ ਤੋਂ ਇੱਕ ਅੱਖ ਨਾਲ
ਧੀ ਪੁੱਤਰ ਹਾਂ ਮੈਂ ਦੇਖਦਾ
ਮੈਂ ਧੀ, ਪੁੱਤ ਦਾ ਫਰਕ ਮਿਟਾਇਆ।

# ਮੇਰੀ ਪਹਿਲੀ ਪਾਕਿਸਤਾਨ ਯਾਤਰਾ-੫

*—ਮਾਸਟਰ ਅਮਰੀਕ ਸਿੰਘ*

## ਪਾਕਿਸਤਾਨ ਵਿਚ ਪੰਜਵਾਂ ਦਿਨ

ਦੂਸਰੇ ਦਿਨ ਅਸਾਂ ਖ਼ਾਹਸ਼ ਜ਼ਾਹਿਰ ਕੀਤੀ ਕਿ ਬੇਟੇ ਜਹਾਂਗੀਰ ਨੂੰ ਜ਼ਰੂਰ ਮਿਲਣਾ ਏ। ਦੂਜੇ ਲੜਕੇ ਕੰਮ ਤੇ ਜਾ ਚੁਕੇ ਸਨ, ਨਹੀਂ ਤੇ ਉਹਨਾਂ ਨੂੰ ਨਾਲ ਹੀ ਲੈ ਜਾਂਦੇ। ਮੌਲਵੀ ਸਾਹਿਬ ਆਪ ਬਹੁਤ ਕਮਜ਼ੋਰ ਸਨ। ਸੋ ਅਸਾਂ ਉਹਨਾਂ ਨੂੰ ਨਾਲ ਜਾਣ ਤੋਂ ਮਨਾ ਕਰ ਦਿੱਤਾ। ਜਹਾਂਗੀਰ ਦਾ ਪੂਰਾ ਪਤਾ ਪੁੱਛ ਕੇ ਅਸੀਂ ਟਾਂਗੇ ਚੜ ਕੇ ਲਾਹੌਰ ਨੂੰ ਚਲ ਪਏ।

ਟਾਂਗਾ ਖ਼ੂਬ ਸ਼ਿੰਗਾਰਿਆ ਹੋਇਆ ਸੀ ਤੇ ਘੋੜਾ ਵੀ ਪੂਰਾ ਪਲਿਆ ਹੋਇਆ ਸੀ। ਟਾਂਗੇ ਵਾਲਾ ਵੀ ਇਕ ਨੌਜਵਾਨ, ਜਿਸ ਤੇੜ ਚਾਦਰ ਤੇ ਸਿਰ ਤੇ ਪੱਗ ਕੰਨ ਤੇ ਟੌਹਰਾ ਰੱਖ ਕੇ ਬੰਨ੍ਹੀ ਹੋਈ ਸੀ।

ਮੈਨੂੰ ਆਪਣੇ ਪਿੰਡ ਲਾਲੇਪੁਰ ਦਾ ਬਰਕਤ ਟਾਂਗੇ ਵਾਲਾ ਯਾਦ ਆ ਗਿਆ, ਜਿਸ ਦਾ ਟਾਂਗਾ, ਘੋੜਾ ਸਭ ਤੋਂ ਵਧੀਆ ਹੁੰਦਾ ਸੀ। ਸਵਾਰੀਆਂ ਉਸ ਦੇ ਟਾਂਗੇ ਦੀ ਉਡੀਕ ਵਿਚ ਪਹਿਲਾਂ ਹੀ ਆ ਬੈਠਦੀਆਂ। ਸਾਡੇ ਪਿੰਡ ਲਾਲਪੁਰੋਂ ਕੱਚੀ ਸੜਕ ਗੁਜਰਾਂਵਾਲੇ ਜਾਂਦੀ ਸੀ ਜਿਸ ਤੇ ਆਮ ਕਰਕੇ ਟਾਂਗੇ ਹੀ ਚਲਦੇ ਸਨ। ਸਭ ਟਾਂਗੇ ਵਾਰੀ ਨਾਲ ਚਲਦੇ ਸਨ, ਪਰ ਬਰਕਤ ਦੇ ਟਾਂਗੇ ਦੀ ਕੋਈ ਵਾਰੀ ਨਹੀਂ ਸੀ। ਉਹ ਜਦੋਂ ਟਾਂਗਾ ਲੈ ਕੇ ਆਉਂਦਾ ਸਵਾਰੀਆਂ ਦੂਸਰੇ ਟਾਂਗੇ ਤੇ ਬੈਠੀਆਂ ਹੋਈਆਂ ਵੀ ਉਤਰ ਕੇ ਬਰਕਤ ਵਾਲੇ ਟਾਂਗੇ ਤੇ ਆ ਬੈਠਦੀਆਂ। ਚਲਦੀਆਂ ਤਾਂ ਇਕ ਦੋ ਲਾਰੀਆਂ ਵੀ ਸਨ ਪਰ ਲੋਕ ਟਾਂਗਿਆਂ ਤੇ ਜਾਣਾ ਹੀ ਪਸੰਦ ਕਰਦੇ ਸਨ, ਲਾਰੀ ਕੀਹ ਪਤਾ ਕਿਥੇ ਜਾਕੇ ਖਰਾਬ ਹੋ ਜਾਏ ਤੇ ਫੇਰ ਸਵਾਰੀਆਂ ਨੂੰ ਕਿਥੋਂ ਤੱਕ ਧੱਕਾ ਲਾਣਾ ਪਵੇ ਜਾਂ ਤੁਰ ਕੇ ਹੀ ਸ਼ਹਿਰ ਪਹੁੰਚਣਾ ਪਵੇ।

ਲਓ ਜੀ ਸਾਡਾ ਟਾਂਗਾ ਵੀ ਬਾਗਬਾਨ ਪੁਰੇ ਲਾਹੌਰ ਦੇ ਉਸ ਸਕੂਲ ਅੱਗੇ ਜਾ ਖੜਾ ਹੋਇਆ, ਜਿੱਥੇ ਸਾਡਾ ਭਨੇਵਾ ਜਹਾਂਗੀਰ ਪੜ੍ਹਦਾ ਸੀ। ਟਾਂਗੇ ਤੋਂ ਉੱਤਰ ਕੇ ਅਸਾਂ ਟਾਂਗੇ ਵਾਲੇ ਨੂੰ ਪੈਸੇ ਦੇਣੇ ਚਾਹੇ, ਪਰ ਉਸ ਨੇ ਇਹ ਗੱਲ ਆਖ ਕੇ ਟਾਲ ਦਿੱਤਾ :-

"ਵਾਹ, ਸਰਦਾਰ ਜੀ, ਤੁਹਾਡੇ ਪਾਸੋਂ ਪੈਸੇ ਲੇ ਕੇ ਚੰਗੇ ਲਗਾਂਗੇ, ਤੁਸੀਂ ਸਾਡੇ ਮੌਲਵੀ ਸਾਹਿਬ ਦੇ ਪ੍ਰਾਹੁਣੇ ਹੋ। ਵੱਡੀ ਗੱਲ ਹੈ, ਤੁਸੀਂ ਸਾਡੇ ਮੁਲਕ ਦੇ ਵੀ ਤਾਂ ਮਹਿਮਾਨ ਹੋ। ਚੰਗਾ ਘੋੜਾ ਕਾਹਲਾ ਪੈ ਗਿਆ ਏ, ਸਲਾਮ ਅਰਜ਼ ਏ ਤੇ ਸਾਸ੍ਰੀਕਾਲ ਵੀ।"

ਅਸੀਂ ਸਕੂਲ ਦੇ ਬੂਹੇ ਅੱਗੇ ਖੜੇ ਸਾਂ। ਅੰਦਰ ਸ਼ਾਇਦ ਬੱਚੇ ਦੁਆ (ਪ੍ਰਾਰਥਣਾ) ਪੜ੍ਹ ਰਹੇ ਸਨ। ਅਸੀਂ ਜਲਦੀ ਜਲਦੀ ਅੰਦਰ ਗਏ। ਸੰਜੋਗ ਵੱਸ ਇਕ ਉਸਤਾਦ (ਅਧਿਆਪਕ) ਸਾਨੂੰ ਮਿਲ ਪਿਆ, ਅਸਾਂ ਉਹਨੂੰ ਜਹਾਂਗੀਰ ਬਾਰੇ ਪੁੱਛਿਆ।

"ਆਓ ਸਰਦਾਰ ਜੀ, ਜਹਾਂਗੀਰ ਮੇਰਾ ਬੜਾ ਪਿਆਰਾ ਸ਼ਾਗਿਰਦ ਏ, ਤੁਹਾਨੂੰ ਜ਼ਰੂਰ ਮਿਲਾਵਾਂਗੇ। ਆਓ ਜ਼ਰਾ, ਦੁਆ ਵਿਚ ਸ਼ਾਮਿਲ ਹੋਈਏ," ਟੀਚਰ ਬੜੇ ਪਿਆਰ ਨਾਲ ਇਹ ਗੱਲਾਂ ਕਰਕੇ ਉਧਰ ਲੈ ਤੁਰਿਆ, ਜਿੱਧਰ ਸਾਰੇ ਸਕੂਲ ਦੇ ਕੋਈ ਤਿੰਨ ਹਜ਼ਾਰ ਦੇ ਕਰੀਬ ਬੱਚੇ ਖੜੇ ਹੋ ਕੇ ਦੁਆ ਪੜ੍ਹ ਰਹੇ ਸਨ। ਏਹੀ ਦੁਆ ਸਾਡੇ ਸਕੂਲ ਵਿਚ ਵੀ ਪੜ੍ਹਦੇ ਸਨ।

"ਮੁਝ ਕੋ ਤੇਰੀ ਹੈ ਜੁਸਤਜੂ ਮੁਝ ਕੋ ਤੇਰੀ ਤਲਾਸ਼ ਹੈ" ਛੇ ਲੜਕੇ ਬੜੀ ਸੁਰੀਲੀ ਆਵਾਜ਼ ਵਿਚ ਮਾਈਕ ਅੱਗੇ ਗਾ ਰਹੇ ਸਨ ਤੇ ਵਾਰੀ ਨਾਲ ਸਾਰੇ ਬੱਚੇ ਇਕ ਆਵਾਜ਼ ਵਿਚ ਗਾ ਰਹੇ ਸਨ। ਕਿਆ ਨਜ਼ਾਰਾ ਸੀ ਸਾਡੇ ਨਾਲ ਆਏ ਟੀਚਰ ਨੇ ਹੈਡ ਮਾਸਟਰ ਸਾਹਿਬ ਨੂੰ ਸਾਡੇ ਬਾਰੇ ਦੱਸਿਆ ਤਾਂ ਹੈਡ ਮਾਸਟਰ ਸਾਨੂੰ ਅਗਲ ਵਾਂਢੀ ਲੈਣ ਆ ਗਏ। ਸਲਾਮ ਦੁਆ ਤੋਂ ਬਾਦ ਸਾਡੇ ਬਾਰੇ ਪੁੱਛਿਆ। ਕਵੀ ਜੀ ਨੇ ਸੰਖੇਪ ਵਿਚ ਆਪਣੀ ਜਾਣ ਪਛਾਣ ਕਰਾਈ। ਅਸੀਂ ਚਾਰੇ ਮਾਈਕ ਵੱਲ ਜਾ ਰਹੇ ਸਾਂ। ਵੇਖਿਆ ਸਾਰੇ ਉਸਤਾਦ ਸਾਹਿਬਾਨ ਵੀ ਆਪਣੀ ਆਪਣੀ ਕਲਾਸ ਦੇ ਸਾਹਮਣੇ ਖੜੇ ਸੀ। ਬਾਰਗਾਹਿ ਇਲਾਹੀ ਵਿਚ ਆਪਣੇ ਸਿਰ ਝੁਕਾਈ, ਦੁਆ ਖਤਮ ਹੋਈ। ਇਤਨੀ ਚੁੱਪ ਸੀ ਕਿ ਸੂਈ ਡਿੱਗੀ ਵੀ ਆਵਾਜ਼ ਦੇ ਸਕਦੀ ਸੀ।

ਹੈਡ ਮਾਸਟਰ ਸਾਹਿਬ ਨੇ ਸਾਨੂੰ ਆਖਿਆ ਕਿ ਬੱਚਿਆਂ ਨੂੰ ਕੁਝ ਆਖਿਆ ਜਾਏ। ਕਵੀ ਜੀ ਨੇ ਕਿਹਾ, "ਜ਼ਰੂਰ! ਤੁਸਾਂ ਮੇਰੇ ਮਨ ਦੀ ਗੱਲ ਬੁੱਝ ਲਈ ਏ।" ਮੈਂ ਵੀ ਚਾਹੁੰਦਾ ਸਾਂ ਬੱਚਿਆਂ ਨਾਲ ਕੁਝ ਗੱਲਾਂ ਦੀ ਸਾਂਝ ਪਾਵਾਂ।"

ਹੈਡ ਮਾਸਟਰ ਸਾਹਿਬ ਨੇ ਬੱਚਿਆਂ ਨੂੰ ਬੈਠਣ ਦਾ ਇਸ਼ਾਰਾ ਕਰ ਕੇ ਮਾਈਕ ਤੇ ਸਾਡੇ ਬਾਰੇ ਦੱਸਿਆ ਕਿ ਉਹ ਤੁਹਾਡੇ ਨਾਲ ਮੁਖ਼ਾਤਬ ਹੋ ਰਹੇ ਹਨ, ਏਹ ਜਿੰਨਾਂ ਨੂੰ ਤੁਸੀਂ ਸਾਹਮਣੇ ਖੜੇ ਦੇਖ ਰਹੇ ਹੋ, ਇਹ ਭਾਰਤ ਤੋਂ ਆਏ ਨੇ, ਏਥੇ ਤੁਹਾਡੇ ਵਿਚ ਹੀ ਜਹਾਂਗੀਰ ਨਾਂ ਦਾ ਬੱਚਾ ਹੈ ਦਸਵੀਂ ਵਿਚ, ਉਸਨੂੰ ਮਿਲਣ ਦੇ ਬਹਾਨੇ ਸਕੂਲ ਆਏ ਨੇ।" ਆਓ ਸਰਦਾਰ ਸਾਹਿਬ!

ਕਵੀ ਜੀ ਮਾਈਕ ਅੱਗੇ ਜਾ ਖੜੇ ਹੋਏ। ਗਲ ਸ਼ੁਰੂ ਕੀਤੀ, "ਪਿਆਰੇ ਹੋਣਹਾਰ ਬੱਚਿਓਂ ਸਲਾਮ ਦੁਆ। ਅੱਲਾ ਤੁਹਾਨੂੰ ਤੰਦਰੁਸਤੀ ਬਖਸ਼ੇ ਤੇ ਤੁਸੀਂ ਅੱਛਾ ਪੜ੍ਹ ਲਿਖ ਕੇ ਆਪਣੇ ਮੁਲਕ ਦੇ ਵਧੀਆ ਸ਼ਹਿਰੀ (ਨਾਗਰਿਕ) ਬਣੋ। ਅਸੀਂ ਤੁਹਾਡੇ ਵਿਚੋਂ ਇਕ ਲੜਕੇ ਜਹਾਂਗੀਰ ਨੂੰ ਮਿਲਨ ਆਏ ਹਾਂ ਤੇ ਤੁਹਾਡੇ ਵੀ ਦੀਦਾਰ ਹੋ ਗਏ। ਜਹਾਂਗੀਰ ਜੇ ਤੁਹਾਡੇ ਵਿਚ ਹੀ ਹੈ ਤਾਂ ਖੜਾ ਹੋ ਕੇ ਵਖਾਲੀ ਦੇਵੇ।"

ਨੇੜਿਓਂ ਹੀ ਇਕ ਮੁੰਡਾ ਵਾਹ ਵਾਹ ਭਰਵੇਂ ਸਰੀਰ ਗੋਰੇ ਰੰਗ ਵਾਲਾ ਸਲਵਾਰ ਕਮੀਜ਼ ਪਹਿਣੀ ਖੜਾ ਹੋ ਗਿਆ।

"ਅੱਛਾ ਤਾਂ ਤੂੰ ਹੈ ਸਾਡਾ ਭਨੇਵਾਂ ਜਹਾਂਗੀਰ।" ਬਹੁਤ ਵਧੀਆ, ਹੁਣ ਬੈਠ ਜਾਓ ਪੁੱਤਰ ਜੀ।"ਕਵੀ ਜੀ ਨੇ ਮੁੰਡੇ ਨੂੰ ਬਿੱਠਾ ਕੇ ਆਪਣੀ ਗੱਲ ਸ਼ੁਰੂ ਕੀਤੀ :-

"ਬੱਚਿਓ, ਪੰਦਰਾਂ ਸਾਲ ਪਹਿਲਾਂ ਖ਼ੁਦਾ ਵੰਦ ਕਰੀਮ ਤੇ ਵਾਹਿਗੁਰੂ ਨੇ ਸਾਡੇ ਤੇ ਇਕ ਪਰਚਾ ਪਾਇਆ ਸੀ। ਸਾਡਾ ਇਮਤਿਹਾਨ ਲਿਆ ਸੀ। ਪਰ ਬੜੇ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਅਸੀਂ ਹਿੰਦੂ, ਸਿੱਖ ਤੇ ਮੁਸਲਮਾਨ ਦੋਵੇਂ ਬੁਰੀ ਤਰਾਂ ਫੇਲ ਹੋਏ। ਅਸੀਂ ਇਕ ਵੀ ਨੰਬਰ ਨਾ ਲੈ ਸਕੇ। ਅਸਾਂ ਭਰਾਵਾਂ ਨੂੰ ਮਾਰਿਆ, ਭੈਣਾਂ ਦੀਆਂ ਇੱਜ਼ਤਾਂ ਲੁੱਟੀਆਂ, ਆਪਣੇ ਭਰਾਵਾਂ ਦੇ ਘਰ ਉਜਾੜੇ, ਪਰ ਬਚਿਓ! ਤੁਹਾਡੀ ਉਮਰ ਵਿਚ ਤੁਹਾਡੇ ਉਤੇ ਜੇ ਕੋਈ ਅਜੇਹਾ ਪਰਚਾ ਪਾਏ ਅੱਲਾ ਮੀਆਂ ਤਾਂ ਤੁਸੀਂ ਪੂਰੇ ਨੰਬਰ ਲੈ ਕੇ ਪਾਸ ਹੋਣਾ ਹੈ। ਤੁਸਾਂ ਆਪਣੇ ਵਡਿੱਕਿਆਂ ਤੋਂ ਸੁਣਿਆ ਹੋਵੇਗਾ ੧੯੪੭ ਦੇ ਦੰਗਿਆ ਬਾਰੇ। ਹੋ ਸਕਦੈ ਤੁਹਾਡੇ ਵਿਚੋਂ "ਕਈਆਂ ਦੇ ਮਾਪੇ ਉਸ ਘੱਲੂ ਵਾਰੇ ਦੇ ਸ਼ਿਕਾਰ ਵੀ ਹੋਏ ਹੋਣ। ਸੋ ਮੇਰੀ ਤੁਹਾਨੂੰ ਇਹ ਹੀ ਮੱਤ ਏ ਕਿ ਉਹ ਪਿਛਲੀਆਂ ਗੱਲਾਂ ਭੁਲ ਕੇ ਹਰ ਮਜ਼ਹਬ ਦੇ ਲੋਕਾਂ ਨਾਲ ਪਿਆਰ ਕਰਨਾ।" ਗੱਲਾਂ ਤਾਂ ਬਹੁਤ ਨੇ ਪਰ ਤੁਹਾਡਾ ਪੜ੍ਹਾਈ ਦਾ ਹਰਜ ਹੋ ਰਿਹਾ ਹੈ ਸੋ ਬਹੁਤ ਬਹੁਤ ਪਿਆਰ, ਸਲਾਮ, ਸਤਿ ਸ੍ਰੀ ਅਕਾਲ। ਕਵੀ ਜੀ ਨੇ ਆਪਣੀ ਗੱਲ ਖਤਮ ਕੀਤੀ ਹੀ ਸੀ ਕਿ ਹੈਡ ਮਾਸਟਰ ਸਾਹਿਬ ਨੇ ਕਵੀ ਜੀ ਦੇ ਕੰਨ ਵਿਚ ਕੁਝ ਕਿਹਾ।

ਕਵੀ ਜੀ ਨੇ ਫੇਰ ਬੋਲਣਾ ਸ਼ੁਰੂ ਕੀਤਾ, "ਜਨਾਬ ਮੁਹਤਰਮ ਹੈਡ ਮਾਸਟਰ ਸਾਹਿਬ ਨੇ ਹੁਕਮ ਕੀਤਾ ਏ ਕਿ ਮੈਂ ਆਪਣੇ ਬਾਰੇ ਕੁਝ ਦੱਸਾਂ। ਲੋ ਸੁਣੋ, ਸਾਡੇ ਵਖਰੇ ਲਿਬਾਸ ਨੂੰ ਵੇਖ ਕੇ ਤੁਸੀਂ ਜ਼ਰੂਰ ਹੈਰਾਨ ਹੋਏ ਹੋਵੋਗੇ। ਏਸ ਪੁਸ਼ਾਕ ਵਾਲੇ ਅਸੀਂ ਨਾਮਧਾਰੀ ਸਿੱਖ ਅਖਵਾਂਦੇ ਹਾਂ। ਅਸੀਂ ਪੂਰੇ ਸਬਜ਼ੀ ਖ਼ੋਰ ਹਾਂ, ਮਾਸ ਖਾਣ ਵਾਲੇ ਦੇ ਹੱਥੋਂ ਅਸੀਂ ਕੁਝ ਲੈ ਕੇ ਵੀ ਨਹੀਂ ਖਾਂਦੇ।

"੧੮੫੭ ਦੀ ਆਜ਼ਾਦੀ ਦੀ ਜੰਗ ਤੋਂ ਬਾਦ ਅੰਗਰੇਜ਼ ਦੇ ਖਿਲਾਫ ਸਾਡੇ ਮਹਾਨ ਗੁਰੂ ਸਤਿਗੁਰੂ ਰਾਮ ਸਿੰਘ ਜੀ ਨੇ ਆਜ਼ਾਦੀ ਦੀ ਜੰਗ ਸ਼ੁਰੂ ਕੀਤੀ। ਅੰਗਰੇਜ਼ਾਂ ਨੇ ਨਾਮਧਾਰੀਆਂ ਨੂੰ ਫਾਹੇ ਲਾਇਆ। ਤੋਪਾਂ ਅੱਗੇ ਉਡਾਏ, ਕਾਲੇ ਪਾਣੀ ਭੇਜ ਦਿੱਤਾ, ਏਥੋਂ ਤੱਕ ਕਿ ੧੮੭੨ ਵਿਚ ਸਾਡੇ ਮਹਿਬੂਬ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾ ਵਤਨ ਕਰ ਦਿੱਤਾ।"

ਸਾਰੇ ਬੜੇ ਚੁੱਪ ਚਾਪ ਸਭ ਕੁਝ ਸੁਣ ਰਹੇ ਸਨ। ਸਾਰੇ ਮਾਹੌਲ ਵਿਚ ਪੂਰੀ ਖ਼ਾਮੋਸ਼ੀ ਸੀ। ਕਦੀ ਕਦੀ ਰੁੱਖਾਂ ਤੇ ਬੈਠੀਆਂ ਚਿੜੀਆਂ ਦੀ ਚੂੰ ਚੂੰ ਜ਼ਰੂਰ ਏਸ ਖਾਮੋਸ਼ੀ ਨੂੰ ਤੋੜ ਦੇਂਦੀ।

ਕਵੀ ਜੀ ਨੇ ਆਪਣੀ ਗੱਲ ਜਾਰੀ ਰੱਖੀ, "ਤੁਹਾਨੂੰ ਇਹ ਜਾਣ ਕੇ ਹੈਰਾਨੀ ਭਰੀ ਖੁਸ਼ੀ ਹੋਏਗੀ ਕਿ ਸਾਡੇ ਵਰਗਾ ਲਿਬਾਸ ਪਹਿਨਣ ਵਾਲਿਆਂ ਰੌਲਿਆਂ ਵਿਚ ਕਿਸੇ ਨੂੰ ਦੁੱਖ ਨਹੀਂ ਦਿੱਤਾ ਤੇ ਨਾ ਹੀ ਸਾਨੂੰ ਕਿਸੇ ਕੁਝ ਆਖਿਆ ਹੈ। ਸਾਡਾ ਫ਼ਿਰਕਾ ਅਮਨ ਪਸੰਦ, ਮਿਹਨਤ ਕਸ਼ ਤੇ ਹਕ ਹਲਾਲ ਦੀ ਕਮਾਈ ਕਰ ਕੇ ਖਾਣ ਵਾਲੇ ਬੰਦਿਆਂ ਦਾ ਹੈ। ਚੰਗਾ ਫਿਰ ਰੱਬ ਰਾਖਾ ਤੁਸੀਂ ਜਵਾਨੀਆਂ ਮਾਣੋ।" ਹਾਂ ਸੱਚ ਮੈਂ ਇਕ ਗੱਲ ਆਪਣੇ ਬਾਰੇ ਕਹਿਣੀ ਭੁੱਲ ਗਿਆ। ਅੰਗਰੇਜ਼ ਦੇ ਵੇਲੇ ਨਾਮਧਾਰੀਆਂ ਨੇ ਅੰਗਰੇਜ਼ਾਂ ਦਾ ਪੂਰਾ ਬਾਈਕਾਟ ਕੀਤਾ, ਨਾ ਬਦੇਸੀ ਕਪੜੇ ਪਹਿਨਣੇ ਨਾ ਅੰਗਰੇਜ਼ ਦੀ ਰੇਲ ਤੇ ਚੜ੍ਹਨਾ, ਨਾ ਉਸ ਦੀ ਨਹਿਰ ਦਾ ਪਾਣੀ ਪੀਣਾ, ਨਾ ਖੇਤ ਨੂੰ ਲਾਣਾ, ਅੰਗਰੇਜ਼ ਦੇ ਸਕੂਲ ਵਿਚ ਬੱਚੇ ਨਹੀਂ ਪੜ੍ਹਾਣੇ ਇਥੋਂ ਤਕ ਕਿ ਅੰਗਰੇਜ਼ ਦੀ ਡਾਕ ਵਿਚ ਚਿੱਠੀਆਂ ਵੀ ਨਹੀਂ ਪਾਣੀਆਂ। ਇਨਾਂ ਸਖ਼ਤ ਬਾਈਕਾਟ ਕੀਤਾ ਕਿ ਅੰਗਰੇਜ਼ ਦਾ ਸਾਡੇ ਵਡਿਕੇ ਨਾਮਧਾਰੀਆਂ ਨੇ," ਗਲ ਲੰਮੀ ਹੋ ਗਈ ਏ ਮੁਆਫ਼ ਕਰਨਾ, ਅੱਛਾ ਦੋਬਾਰਾ ਸਲਾਮ, ਸਤਿ ਸ੍ਰੀ ਅਕਾਲ। ਬੱੜੇ ਪਿਆਰੇ ਪੁੱਤਰੋ ਅੱਜ ਤੋਂ ਅਹਿਦ ਕਰੋ ਕਿ ਜੀਣਾ ਹੈ ਤੇ ਜੀਣ ਦੇਣਾ ਹੈ।"

ਬੱਚਿਆਂ ਨੇ ਜ਼ੋਰਦਾਰ ਤਾੜੀਆਂ ਨਾਲ ਕਵੀ ਜੀ ਦਾ ਸਨਮਾਨ ਕੀਤਾ, ਇੱਜ਼ਤ ਅਫ਼ਜਾਈ ਕੀਤੀ। ਪੀ.ਟੀ.ਆਈ. ਨੇ ਬੱਚਿਆਂ ਨੂੰ ਕਾਸ਼ਨ ਦੇ ਕੇ ਖੜਾ ਕੀਤਾ ਤੇ ਆਪੋ ਆਪਣੇ ਕਮਰਿਆਂ ਵਿਚ ਜਾਣ ਦਾ ਇਸ਼ਾਰਾ ਕੀਤਾ। ਬੱਚੇ ਆਪਣੇ ਕਮਰਿਆਂ ਵਿਚ ਜਾ ਰਹੇ ਸਨ ਤੇ ਮੁੜ ਮੁੜ ਕੇ ਸਾਡੇ ਵੱਲ ਵੇਖ ਰਹੇ ਸਨ, ਬੜੀ ਉਤਸਕਤਾ ਨਾਲ।

ਜਹਾਂਗੀਰ ਇਜਾਜ਼ਤ ਲੈ ਕੇ ਸਾਨੂੰ ਆ ਮਿਲਿਆ, ਅਸਾਂ ਦੋਹਾਂ ਗਲਵਕੜੀ ਵਿਚ ਲੈ ਕੇ ਪਿਆਰ ਦਿੱਤਾ। ਦਫ਼ਤਰ ਵਿਚ ਅਸਾਂ ਗੱਲਾਂ ਕੀਤੀਆਂ। ਹੈਡ ਮਾਸਟਰ ਸਾਹਿਬ ਤੋਂ ਇਜਾਜ਼ਤ ਲਈ ਤੇ ਬਾਹਰ ਆ ਗਏ। ਉਹ ਸਾਨੂੰ ਵਿਦਾਅ ਕਰਨ ਨਾਲ ਆਏ। ਬਾਹਰ ਕਾਫੀ ਟੀਚਰ ਖੜੇ ਸਨ। ਸਾਰਿਆਂ ਸਾਡੇ ਨਾਲ ਹੱਥ ਮਿਲਾਏ ਤੇ ਮੇਨ ਗੇਟ ਤੱਕ ਸਾਨੂੰ ਛੱਡਣ ਆਏ।

"ਤੁਸਾਂ ਕਿਓਂ ਖੇਚਲ ਕਰਨੀ ਸੀ ਨਾਲੇ ਬੱਚਿਆਂ ਦੀ ਪੜ੍ਹਾਈ ਦਾ ਹਰਜ ਹੋਇਆ ਹੋਵੇਗਾ। ਕਵੀ ਜੀ ਨੇ ਸਾਰੇ ਟੀਚਰਾਂ ਨੂੰ ਆਖਿਆ।"

"ਨਹੀਂ ਬਾਦਸ਼ਾਹੋ ਸਾਡਾ ਇਹ ਪੀਰੀਅਡ ਖਾਲੀ ਹੀ ਹੈ, ਸੋ ਤੁਹਾਡੇ ਨਾਲ ਮੁਲਾਕਾਤ ਦਾ ਸ਼ਰਫ ਹਾਸਿਲ ਹੋ ਗਿਆ। ਅੱਲਾ ਮੀਆਂ ਦੇ ਸ਼ੁਕਰ ਗੁਜ਼ਾਰ ਹਾਂ ਕਿ ਤੁਹਾਡੇ ਵਰਗੇ ਫਰਿਸ਼ਤੇ ਸੂਰਤ-ਸੀਰਤ ਇਨਸਾਨਾਂ ਦੇ ਦੀਦਾਰ ਹੋ ਗਏ, ਆਮੀਨ!"

"ਚੰਗਿਆਂ ਨੂੰ ਚੰਗੇ ਜ਼ਰੂਰ ਮਿਲ ਪੈਂਦੇ ਨੇ ਭਰਾਵੋ।" ਮੈਂ ਸਾਰਿਆਂ ਨੂੰ ਹੱਥ ਹਿਲਾ ਕੇ ਇਹ ਗੱਲ ਆਖੀ।

ਪਹਿਲਾਂ ਮਿਲੇ ਉਸਤਾਦ ਨੇ ਆਉਂਦੇ ਟਾਂਗੇ ਨੂੰ ਖੜਾ ਕੀਤਾ ਤੇ ਦੱਸਿਆ ਕਿ ਇਹਨਾਂ ਟਿੱਬੀ ਥਾਣੇ ਜਾਣਾ ਹੈ ਆਪਣੀ ਰਿਪੋਰਟ ਕਰਵਾਣ।" ਅਸਾਂ ਉਹਨੂੰ ਇਹ ਪਹਿਲਾਂ ਹੀ ਦੱਸ ਦਿੱਤਾ ਸੀ।

ਥਾਣੇ ਦੇ ਬੂਹੇ ਅੱਗੇ ਅਸੀਂ ਟਾਂਗੇ ਤੋਂ ਉੱਤਰ ਕੇ ਪੈਸੇ ਦੇਣ ਲੱਗੇ ਤਾਂ ਟਾਂਗੇ ਵਾਲਾ ਕਹਿਣ ਲੱਗਾ ਕਿ ਪੈਸੇ ਤਾਂ ਪਹਿਲਾਂ ਹੀ

ਓਸ ਮਾਸਟਰ ਨੇ ਦੇ ਦਿੱਤੇ ਸਨ।

"ਕਿਆ ਬਾਤ ਹੈ ਕੈਸੀ ਮਹਿਮਾਨ ਨਵਾਜ਼ੀ ਹੈ।" ਸ਼ੁਕਰੀਏ ਦੇ ਲਹਿਜੇ ਵਿਚ ਮੇਰੇ ਮੂੰਹੋਂ ਨਿਕਲ ਗਿਆ।

"ਸਰਦਾਰੋ ਉਹ ਮਾਸਟਰ ਬਹੁਤ ਵਧੀਆ ਆਦਮੀ ਹੈ ਸਰਕਾਰ ਵੱਲੋਂ ਨੇਕ ਕੰਮ ਕਰਨ ਕਰਕੇ ਦੋ ਵਾਰ ਉਸਨੂੰ ਵਧੀਆ ਟੀਚਰ ਦਾ ਇਨਾਮ ਮਿਲ ਚੁਕਿਆ ਏ। ਮੇਰੇ ਘਰ ਦੇ ਕੋਲ ਹੀ ਰਹਿੰਦਾ ਏ। ਸ਼ਹਿਰ ਵਿਚ ਮੰਨਿਆ ਹੋਇਆ ਬੀਬਾ ਆਦਮੀ ਏ।" ਟਾਂਗੇ ਵਾਲੇ ਓਸ ਮਾਸਟਰ (ਜਿਦਾ ਨਾਂ ਉਸ ਨੇ ਮਹੀਉਦੀਨ ਦੱਸਿਆ ਸੀ) ਦੀ ਤਾਰੀਫ਼ ਦੇ ਪੁਲ ਬੰਨ੍ਹ ਦਿੱਤੇ।

ਅਸੀਂ ਥਾਣੇ ਦੇ ਅੰਦਰ ਗਏ। ਮੁੰਸ਼ੀ ਮੁਹੱਰਰ ਦਾ ਨਾਮ ਪੜ੍ਹ ਕੇ ਅਸੀਂ ਉਥੇ ਚਲੇ ਗਏ ਕੁਰਸੀ ਤੇ ਬੈਠੇ ਇਕ ਨੌਜਵਾਨ ਨੇ ਸਾਨੂੰ ਕੁਰਸੀਆਂ ਤੇ ਬੈਠਣ ਲਈ ਕਹਿੰਦਿਆਂ ਹੱਸਦਿਆਂ ਹੋਇਆ ਆਖਿਆ, "ਬਾਬਿਓ, ਕਿੱਧਰ ਫਿਰਦੇ ਓ ? ਤੁਹਾਡੀ ਤਾਂ ਰਾਤ ਦੀ ਇਤਲਾਹ ਆਈ ਪਈ ਏ ਥਾਣੇ। ਰਾਤ ਕਿੱਥੇ ਰਹੇ ਓ ?

ਮੈਂ ਹੌਲੀ ਜਿਹੀ ਕਿਹਾ, "ਅਸੀਂ ਰਾਤ ਹਰਬੰਸਪੁਰੇ ਸਾਂ ਭਾਈ ਸਾਹਿਬ ਕੋਲ।" "ਕਿੱਡੀ ਵੱਡੀ ਗਲਤੀ ਤੁਸਾਂ ਕੀਤੀ ਏ," ਤੁਹਾਨੂੰ ਰਾਤ ਹੀ ਸਾਨੂੰ ਮਿਲ ਕੇ ਰਪੋਟ ਕਰਾਣੀ ਚਾਹੀਦੀ ਸੀ। ਖ਼ੁਦਾ ਨਖ਼ਾਸਤਾ ਤੁਹਾਡੇ ਨਾਲ ਕੋਈ ਹਾਦਸਾ ਹੋ ਜਾਂਦਾ ਤਾਂ ਸਾਡੀ ਸਰਕਾਰ ਵਾਸਤੇ ਪਰਾਬਲਮ ਹੋ ਜਾਣੀ ਸੀ ਤੇ ਖਾਸ ਕਰਕੇ ਸਾਡੇ ਲਈ" ਖੈਰ! ਤੁਸੀਂ ਆ ਗਏ, ਇਹ ਵੀ ਚੰਗਾ ਹੋਇਆ। ਮੈਂ ਹੁਣੇ ਸਿਪਾਹੀ ਭੇਜਣ ਲੱਗਾ ਸਾਂ ਹਰਬੰਸਪੁਰੇ।" ਮੁਨਸ਼ੀ ਤੇ ਸਾਡੇ ਹੱਥੋਂ ਪਾਸਪੋਰਟ ਫੜਦਿਆਂ ਠਰੰਮੇ ਨਾਲ ਕਿਹਾ।

ਕਵੀ ਜੀ ਨੇ ਆਪਣੇ ਮਖ਼ਸੂਸ ਅੰਦਾਜ਼ ਵਿਚ ਕਿਹਾ, "ਬਹੁਤ ਮਿਹਰਬਾਨੀ ਵਾਕੇਈ ਸਾਡੇ ਤੋਂ ਭਾਰੀ ਗਲਤੀ ਹੋਈ ਸੀ ਪਰ ਤੁਹਾਡੇ ਵਰਗੇ ਮਿਹਰਬਾਨ, ਇਹਨਾਂ ਨੂੰ ਸੁਧਾਰ ਵੀ ਲੈਂਦੇ ਨੇ ਮੁਨਸ਼ੀ ਸਾਹਿਬ।"

ਆਪਣੇ ਕਾਗਜ਼ਾਂ ਵਿਚ ਸਾਡੇ ਪਾਸਪੋਰਟਾਂ ਦਾ ਅੰਦਰਾਜ ਕਰ ਕੇ ਪਾਸਪੋਰਟ ਸਾਡੇ ਹੱਥ ਫੜਾਉਂਦੇ ਹੋਏ ਮੁਨਸ਼ੀ ਨੇ ਸਾਨੂੰ ਚਾਹ ਪਾਣੀ ਦਾ ਨਿਓਤਾ ਦਿੱਤਾ।

ਚਾਹ ਆ ਗਈਆ ਨਾਲ ਵਧੀਆ ਬਿਸਕੁਟ, ਮੁਨਸ਼ੀ ਤੇ ਕਵੀ ਜੀ ਚਾਹ ਪੀਂਦੇ ਰਹੇ ਤੇ ਮੈਂ ਬਿਸਕੁਟ ਹੀ ਪਾਣੀ ਨਾਲ ਖਾਂਦਾ ਰਿਹਾ। ਮੁਨਸ਼ੀ ਜੀ ਨੂੰ ਮੈਂ ਪੁੱਛਿਆ, "ਹੁਣ ਤਾਂ ਨਹੀਂ ਕੋਈ ਖ਼ਤਰਾ ਮੀਆਂ ਜੀ।"

"ਨਹੀਂ ਭਾ ਜੀ, ਹੁਣ ਜਿੱਥੇ ਮਰਜ਼ੀ ਫਿਰੋ ਤੁਰੋ, ਲਾਹੌਰ ਕੀ ਪਾਕਿਸਤਾਨ ਤੁਹਾਡਾ ਏ।" ਮੁਨਸ਼ੀ ਨੇ ਅਪਣਤ ਨਾਲ ਆਖਿਆ।

ਥਾਣੇ ਦੇ ਗੇਟ ਤੱਕ ਸਾਨੂੰ ਵਿਦਾਅ ਕਰਨ ਆਏ ਤੇ ਸਾਡੇ ਅੱਗਲੇ ਪ੍ਰੋਗਰਾਮ ਲਈ ਪੁੱਛਿਆ, "ਕਵੀ ਜੀ ਨੇ ਇਕ ਚਿੱਟ ਵਖਾਈ ਐਡਰੈਸ ਵਾਲੀ। ਮੁਨਸ਼ੀ ਨੇ ਕਿਹਾ ਕਿ ਓਥੇ ਤਾਂ ਤੁਹਾਨੂੰ ਤੁੱਰ ਕੇ ਹੀ ਜਾਣਾ ਪੈਣਾ ਏ।"

ਮੁਨਸ਼ੀ ਨਾਲ ਦੁਆ ਸਲਾਮ ਕਰਕੇ ਅਸੀਂ ਉਹਦੇ ਦੱਸੇ ਰਸਤੇ ਤੁੱਰ ਪਏ।

ਅਸਾਂ ਭਾਈ ਨਸੀਰ ਜੋ ਮਹਾਰਾਜ ਬੀਰ ਸਿੰਘ ਜੀ ਦਾ ਤਬਲੇ ਦਾ ਉਸਤਾਦ ਤੇ ਭਾਈ ਤਾਬਾ ਗੁਰਬਾਣੀ ਦੇ ਮਹਾਨ ਰਾਗੀ ਪਾਸ ਜਾਣਾ ਸੀ। ਸਾਨੂੰ ਇਹਨਾਂ ਦੋਹਾਂ ਉਸਤਾਦ ਬਜ਼ੁਰਗਾਂ ਨੂੰ ਮਿਲ ਕੇ ਆਉਣ ਲਈ ਸਤਿਗੁਰੂ ਜੀ ਵੱਲੋਂ ਹੁਕਮ ਹੋਇਆ ਸੀ। ਫਿਰਦੇ ਫਰਾਂਦੇ ਅਸਾਂ ਉਹਨਾਂ ਦਾ ਘਰ ਲੱਭ ਹੀ ਲਿਆ। ਭਾਈ ਨਸੀਰ ਜਿਨ੍ਹੂੰ ਓਥੇ ਨਸੀਰ ਮਾਲੀ ਹੀ ਕਹਿੰਦੇ ਸਨ, ਘਰੋਂ ਕਿੱਤੇ ਬਾਜ਼ਾਰ ਗਿਆ ਹੋਇਆ ਸੀ। ਪਤਾ ਲੱਗਣ ਤੇ ਭੱਜਾ ਆਇਆ ਤੇ ਸਾਨੂੰ ਦੋਹਾਂ ਨੂੰ ਗਲਵਕੜੀ ਵਿਚ ਲੈ ਲਿਆ ਤੇ ਉੱਤੋਂ ਰੋਣ ਲੱਗ ਪਿਆ।

"ਮੁਬਾਰਕ ਇਹ ਘੜੀ, ਧੰਨ ਭਾਗ ਮੇਰੇ, ਤੁਸੀਂ ਜ਼ਰੂਰ ਭੈਣੀ ਸਾਹਿਬੋਂ ਆਏ ਹੋ," ਡੁਸਕਦੇ ਭਾਈ ਨਸੀਰ ਏਨਾਂ ਹੀ ਕਹਿ ਸਕਿਆ।

"ਹਾਂ ਨਸੀਰ ਜੀ ਤੁਸਾਂ ਠੀਕ ਸਮਝਿਆ ਏ। ਯਾਦ ਕਰੋ ਮੈਂ ਪ੍ਰੀਤਮ ਸਿੰਘ ਕਵੀ ਹਾਂ ਤੇ ਇਹ ਮਾਸਟਰ ਅਮਰੀਕ ਸਿੰਘ ਹੈ। ਤੁਸੀਂ ਜਦੋਂ ਭਾਰਤ ਗਏ ਸੀ ਤਾਂ ਇਕ ਮਹੀਨਾ ਸ੍ਰੀ ਜੀਵਨ ਨਗਰ ਵੀ ਰਹੇ ਸੀ।"

"ਓਏ ਮੈਂ ਸੱਦਕੇ ਜਾਵਾਂ, ਮੈਂ ਕੁਰਬਾਨ ਜਾਵਾਂ, ਉਹਨਾਂ ਰਾਹਾਂ ਤੋਂ ਜਿਥੋਂ ਤੁਸੀਂ ਆਏ ਓ, ਅੱਲਾ ਮੀਆਂ ਤੁਹਾਨੂੰ ਲੰਮੀ ਹਯਾਤੀ ਦੇਵੇ।" ਭਾਈ ਨਸੀਰ ਜਿਵੇਂ ਮਸਤਾਨਾ ਹੋ ਗਿਆ ਸੀ।

ਅਸਾਂ ਸਤਿਗੁਰੂ ਜੀ ਦੇ ਭੇਜੇ ਹੋਏ ਕੁਝ ਕੱਪੜੇ ਤੇ ਕੁਝ ਪੈਸੇ ਦਿੱਤੇ ਤੇ ਆਖਿਆ। "ਅਸੀਂ ਤੁਹਾਨੂੰ ਫੇਰ ਭਾਰਤ ਬੁਲਾਣ ਦਾ ਜਤਨ ਕਰ ਰਹੇ ਹਾਂ।"

ਇਤਨੇ ਨੂੰ ਭਾਈ ਤਾਬਾ ਵੀ ਆ ਗਿਆ। ਬਹੁਤ ਬਿਰਧ ਹੋ ਚੁੱਕਾ ਸੀ ਵਿਚਾਰਾ। ਸਾਨੂੰ ਵੇਖ ਕੇ ਖਿੜ ਉਠਿਆ। ਉਹਨੂੰ ਵੀ ਤੋਹਫ਼ੇ ਜੋ ਸਤਿਗੁਰੂ ਜੀ ਨੇ ਭੇਜੇ ਸਨ, ਦਿੱਤੇ ਦੋਹਾਂ ਨੇ ਸਾਰੀਆਂ ਚੀਜ਼ਾਂ ਸਿਰ ਤੇ ਧਰੀਆਂ।

ਮੈਨੂੰ ਯਾਦ ਆਇਆ ਜਦੋਂ ਇਹ ਜੋੜੀ ਜੀਵਨ ਨਗਰ ਗਈ ਸੀ ਤਾਂ ਮੇਰੀ ਡਿਊਟੀ ਇਹਨਾਂ ਨੂੰ ਸੰਭਾਲਣ ਦੀ ਲੱਗੀ ਹੋਈ ਸੀ। ਮੈਂ ਸਕੂਲੋਂ ਆ ਕੇ ਪੁੱਛਦਾ, "ਕੋਈ ਤਕਲੀਫ਼ ਤਾਂ ਨਹੀਂ ਹੋਈ" ਕੋਈ ਲੋੜ ਹੋਵੇ ਤਾਂ ਦੱਸਣਾ, ਸੰਗਾ ਨਾ ਕਰਨੀ।"

ਭਾਈ ਨਸੀਰ ਸਾਡੇ ਕੋਲੋਂ ਉਠ ਕੇ ਅੰਦਰ ਗਿਆ ਤੇ ਹੱਥ ਵਿਚ ਕੁਝ ਫੜੀ ਲਿਆਉਂਦਾ ਦਿੱਸਿਆ। ਕਵੀ ਜੀ ਹੁਰਾਂ ਕੋਲ ਬਹਿ ਕੇ ਚਾਂਦੀ ਦੇ ਪੰਜ ਰੁਪੈ ਅੱਗੇ ਰੱਖ ਕੇ ਕਹਿਣ ਲੱਗਾ ਇਹ ਰੁਪਈਏ ਓਦੋਂ ਦੇ ਮੇਰੇ ਕੋਲ ਨੇ ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਕੀਰਤਨ ਕਰਦੇ ਸਾਂ ਤਾਂ ਮਲਕਾ ਦੇ ਬੁੱਤ ਵਾਲੇ ਚਾਂਦੀ ਦੇ ਰੁਪਈਆਂ ਦਾ ਢੇਰ ਲੱਗ ਜਾਂਦਾ ਸੀ। ਇਹ ਪੰਜ ਰੁਪੈ ਮੈਂ ਬਚਾ ਕੇ ਨਿਸ਼ਾਨੀ ਵਜੋਂ ਰੱਖੇ ਹੋਏ ਸਨ ਸੋ "ਜਿਸ ਦੀ

ਵਸਤ ਤਿਸਿ ਅਗੈ ਰਾਖੈ" ਦੇ ਵਾਕ ਅਨੁਸਾਰ ਇਹ ਪੰਜ ਰੁਪੈ ਸਤਿਗੁਰੂ ਜੀ ਅੱਗੇ ਰੱਖ ਕੇ ਮੱਥਾ ਟੇਕਣਾ। ਅਸੀਂ ਗਰੀਬ ਹੋਰ ਕੀ ਭੇਟਾ ਕਰ ਸਕਦੇ ਹਾਂ।" ਭਾਈ ਨਸੀਰ ਸਿੰਘ ਦੀਆਂ ਅੱਖਾਂ ਵਿਚ ਫੇਰ ਗਲੇਡੂ ਸਨ।

ਕਵੀ ਜੀ ਨੇ ਭਾਈ ਨਸੀਰ ਨੂੰ ਗਲਵਕੜੀ ਵਿਚ ਘੁੱਟਦਿਆਂ ਕਿਹਾ "ਤੁਸਾਂ ਬਹੁਤ ਕੁਝ ਦਿੱਤਾ ਏ ਸਾਨੂੰ। ਸਾਡੇ ਨਾਮਧਾਰੀਆਂ ਵਿਚ ਜੋ ਸੰਗੀਤ ਸੋਨਾ ਦਾਨ ਕਰ ਆਏ ਹੋ, ਉਹ ਹੀਰਿਆਂ ਮੋਤੀਆਂ ਨਾਲੋਂ ਕਿਤੇ ਵੱਧ ਕੀਮਤੀ ਏ।"

ਭਾਈ ਤਾਬੇ ਨੇ ਵੀ ਰੁਪਈਆਂ ਨੂੰ ਹੱਥ ਲਾਇਆ ਤੇ ਆਖਿਆ, "ਮੇਰੀ ਵੀ ਹਾਜ਼ਰੀ ਲਵਾ ਦੇਣੀ, ਹਜ਼ੂਰ ਕੋਲ, ਫੇਰ ਬੋਲਿਆ, ਜਿੰਨਾਂ ਉਂਗਲਾਂ ਨੇ ਸਾਰੇ ਭਾਰਤ ਨੂੰ ਉਂਗਲਾਂ ਤੇ ਨਚਾ ਸੁੱਟਿਆ ਸੀ, ਉਹ ਉਂਗਲਾਂ ਤੇ ਹੱਥ ਸਾਰਾ ਦਿਨ ਬਾਗ਼ ਦੀ ਗੋਡੀ ਕਰਦੇ ਹਨ। ਜਿਹੜਾ ਗਲਾ ਕਦੀ ਰਾਜ ਦਰਬਾਰਾਂ ਵਿਚ ਬੜੀ ਸ਼ਰਧਾ ਨਾਲ ਸੁਣਿਆ ਜਾਂਦਾ ਸੀ ਅੱਜ ਸਾਰਾ ਦਿਨ ਬਾਗ ਵਿਚੋਂ ਕਾਂ ਉਡਾਂਦਾ ਸ਼ਾਮ ਨੂੰ ਬਹਿ ਜਾਂਦਾ ਏ। ਭਾਵ ਅਸੀਂ ਦੋਵੇਂ ਅੱਜ ਨਸੀਰਾ ਮਾਲੀ ਤੇ ਤਾਬਾ ਰਾਖਾ ਅੱਖਵਾਂਦੇ ਹਾਂ। ਸਾਡੇ ਕਦਰ ਦਾਨ ਓਧਰ ਰਹਿ ਗਏ ਤੇ ਅਸੀਂ ਇਹ ਸੰਗੀਤ ਦਾ ਸੋਨਾ ਲੈ ਕੇ ਕਬਰ ਵਿਚ ਦੱਬੇ ਜਾਵਾਂਗੇ।

ਕਵੀ ਜੀ ਨੇ ਪੰਜੇ ਰੁਪੇ ਰੁਮਾਲ ਵਿਚ ਬੰਨ੍ਹ ਕੇ ਬੈਗ ਵਿਚ ਪਾ ਲਏ। ਅਸਾਂ ਦੋਹਾਂ ਨੇ ਫੇਰ ਗਲਵਕੜੀ ਪਾਈ। ਪੁਰਨਮ ਅੱਖਾਂ ਨਾਲ ਇਕ ਦੂਜੇ ਨੂੰ ਵੇਖਿਆ ਤੇ ਵਾਪਸ ਮੁੜ ਪਏ।

ਰਾਹ ਵਿਚ ਕਵੀ ਜੀ ਨੇ ਹੌਕਾ ਭਰ ਕੇ ਗੱਲ ਸ਼ੁਰੂ ਕੀਤੀ, "ਜਿਵੇਂ ਕਦੀ ਧਿਆਨ ਚੰਦ ਹਾਕੀ ਪਲੇਅਰ ਦੀ ਹਾਕੀ ਚੈਕ ਕੀਤੀ ਜਾਂਦੀ ਸੀ ਕਿ ਹਾਕੀ ਨਾਲ ਕੋਈ ਚੀਜ਼ ਤਾਂ ਲੱਗੀ ਹੋਈ ਬਾਲ ਇਹਦੀ ਹਾਕੀ ਨਾਲੋਂ ਲਹਿੰਦਾ ਹੀ ਨਹੀਂ। ਠੀਕ ਏਸੇ ਤਰਾਂ ਭਾਈ ਨਸੀਰ ਦੀਆਂ ਉਂਗਲੀਆਂ ਫੜ ਫੜ ਕੇ ਵੇਖੀਆਂ ਜਾਂਦੀਆਂ ਸਨ ਕਿ ਕਿਤੇ ਪੰਜਾਂ ਦੀ ਥਾਂ ਦੱਸ ਤਾਂ ਨਹੀਂ ਜੋ ਏਨੀ ਤੇਜ਼ ਗਤੀ ਨਾਲ ਥਿਰਕਦੀਆਂ ਹਨ ਕਿ ਪੰਜ ਉਂਗਲੀਆਂ ਏਤਨੀ ਤੇਜ਼ੀ ਨਾਲ ਨਹੀਂ ਚਲ ਸਕਦੀਆਂ ਤੇ ਭਾਈ ਤਾਬੇ ਦੇ ਗਲੇ ਵਿਚ ਸੁਰਸਤੀ ਦਾ ਵਾਸ ਸੀ ਜਦੋਂ ਗਾਉਂਦਾ ਤਾਂ ਸੰਗੀਤ ਨਾ ਜਾਣਨ ਵਾਲੇ ਵੀ ਮਸਤੀ ਵਿਚ ਸਿਰ ਹਿਲਾਣ ਲੱਗ ਪੈਂਦੇ। ਅਸੀਂ ਤੁਰੇ ਜਾ ਰਹੇ ਸਾਂ ਤੇ ਉਹਨਾਂ ਦੀਆਂ ਗੱਲਾਂ ਕਰ ਰਹੇ ਸਾਂ।

ਕਵੀ ਜੀ ਨੇ ਗੱਲ ਜਾਰੀ ਰੱਖੀ, "ਕਿੰਨਾਂ ਨੁਕਸਾਨ ਹੋਇਆ ਏ ਸਾਡੇ ਪੁਰਾਣੇ ਵਿਰਸੇ ਦਾ ਸੱਦੀਆਂ ਤੋਂ ਸਾਂਭਿਆ ਗੁਰਬਾਣੀ ਸੰਗੀਤ ਅੱਜ ਡੂੰਘੇ ਖੂਹੇ ਜਾ ਡਿੱਗਾ ਹੈ।" ਅਫਸੋਸ ਹੈ ਸਦ ਅਫਸੋਸ।

ਅਸੀਂ ਪਤਾ ਨਹੀਂ ਕਿੰਨਾ ਚਿਰ ਗੱਲਾਂ ਕਰਦੇ ਤੁਰੇ ਜਾਂਦੇ ਜੇ ਮੈਂ ਕਵੀ ਜੀ ਨੂੰ ਨਾ ਪੁੱਛਦਾ ਕਿ ਆਪਾਂ ਹੁਣ ਕਿਧਰ ਜਾਣਾ ਹੈ?

"ਓਹੋ ਆਪਾਂ ਹਰਬੰਸਪੁਰੇ ਅਪੜਨਾ ਏ ਤੇ ਸਾਢੇ ਚਾਰ ਵਜੇ ਉਹੀ ਡੱਬਾ ਜਾਂਦਾ ਏ, ਟਾਂਗਾ ਪਤਾ ਨਹੀਂ ਕਦੋਂ ਤੇ ਕਿਥੋਂ ਮਿਲੇ। ਆਪਾਂ ਜਲਦੀ ਸਟੇਸ਼ਨ ਤੇ ਪੁਜੀਏ।

ਇਕ ਲੋਕਲ ਟਾਂਗਾ ਲੈਕੇ ਅਸੀਂ ਹਰਬੰਸਪੁਰੇ ਜਾਣ ਵਾਲੇ ਡੱਬੇ ਤੇ ਚੜ੍ਹ ਹੀ ਗਏ।

ਕਵੀ ਜੀ ਨੇ ਹਾਸੇ ਨਾਲ ਮੈਨੂੰ ਆਖਿਆ, "ਹੁਣ ਨਾ ਕਿਸੇ ਨੂੰ ਪਾਸਪੋਰਟ ਫੜਾ ਦਈਂ। ਉਸ ਦਿਨ ਵਾਲਾ ਸਿਪਾਹੀ ਹੁਣ ਨਹੀਂ ਮਿਲਣਾ।"

ਅਸੀਂ ਗੱਲ ਕਰ ਹੀ ਰਹੇ ਸਾਂ ਕਿ ਓਹੋ ਸਿਪਾਹੀ ਫੇਰ ਆ ਗਿਆ ਤੇ ਮਜ਼ਾਕ ਨਾਲ ਕਹਿਣ ਲੱਗਾ, "ਅੱਜ ਤੇ ਨਹੀਂ ਕਾਗਜ਼ ਫੜਾ ਦਿੱਤੇ ਕਿਸੇ ਨੂੰ ਸਰਦਾਰੋ।"

"ਨਹੀਂ ਬਾਦਸ਼ਾਹੋ ਰੋਜ਼ ਥੋੜੀਆਂ ਗਲਤੀਆਂ ਹੁੰਦੀਆਂ ਨੇ।" ਮੈਂ ਸ਼ਰਮਿੰਦਗੀ ਭਰੇ ਲਹਿਜੇ ਵਿਚ ਕਿਹਾ।

ਸਾਡੇ ਗਲਾਂ ਕਰਦਿਆਂ ਹਰਬੰਸਪੁਰੇ ਦਾ ਸਟੇਸ਼ਨ ਆ ਗਿਆ, ਅਸੀਂ ਗੱਲਾਂ ਵਿਚੇ ਛੱਡ ਕੇ ਉਤਰੇ ਤੇ ਉਸੇ ਰਾਹੇ ਤੁਰ ਪਏ ਜਿਥੋਂ ਕਲ ਲੰਘੇ ਸਾਂ। ਜਿੱਥੇ ਸਾਨੂੰ ਬੀਬੀ ਅਜ਼ੀਜ਼ ਤੇ ਅਸ਼ਰਫ ਮਿਲੀਆਂ ਸਨ। ਓਥੇ ਆਏ ਤਾਂ ਕਲ ਵਾਲਾ ਸੀਨ ਫੇਰੇ ਮੇਰੇ ਮਨ ਨੂੰ ਹਿਲਾ ਗਿਆ।

ਹਰਬੰਸਪੁਰੇ ਪੁੱਜੇ ਤਾਂ ਸਾਰਾ ਪ੍ਰਵਾਰ ਸਾਡੀ ਇੰਤਜ਼ਾਰ ਕਰ ਰਿਹਾ ਸੀ। ਅਸਾਂ ਸਾਰੇ ਦਿਨ ਦੀ ਕਾਰਵਾਹੀ ਸੁਣਾਈ। ਸਾਰੇ ਬੜੇ ਖੁਸ਼ ਹੋਏ।

ਰਾਤ ਦਾ ਖਾਣਾ ਸਾਰਿਆਂ ਕੱਠਿਆਂ ਬਹਿ ਕੇ ਖਾਧਾ, ਨਾਲ ਮਿੱਠੀਆਂ ਮਿੱਠੀਆਂ ਗੱਲਾਂ ਚਲਦੀਆਂ ਰਹੀਆਂ, ਅਸ਼ਰਫ ਕਹਿ ਰਹੀ ਸੀ, "ਮਾਮਾ ਜੀ ਮੇਰਾ ਫੈਸਲਾ ਕੋਈ ਕਰ ਕੇ ਜਾਇਓ।"

ਕਵੀ ਜੀ ਨੇ ਸਮਝਾਇਆ, "ਬੇਟਾ ਜੋ ਕੁਝ ਕਰਨੈ ਬਹੁਤ ਸੋਚ ਸਮਝ ਕੇ ਤੇ ਸੰਭਲ ਦੇ ਕਰਿਓ। ਆਪਣੇ ਪੈਰਾਂ ਤੇ ਆਪ ਉਠੋ ਮੈਂ ਤਾਂ ਕਹਿਨਾ ਤੇਰੀ ਕਿਹੜੀ ਉਮਰ ਏ ਹਾਲੇ। ਪੜ੍ਹਾਈ ਫੇਰ ਸ਼ੁਰੂ ਕਰ ਦਿਓ। ਹਿੰਮਤ ਕਰੋ ਕਿਸੇ ਦਾ ਆਸਰਾ ਨਾ ਤੱਕੋ, ਆਪੇ ਅੱਲਾ ਪਾਕ ਸਭ ਕੁਝ ਠੀਕ ਕਰ ਦੇਵੇਗਾ।"

"ਅੱਲਾ ਪਾਕ ਤਾਂ ਠੀਕ ਹੀ ਕਰਦੈ ਮਾਮਾ ਜੀ। ਮੇਰੀ ਵਾਰੀ ਜ਼ਰਾ ਅਣਗਹਿਲੀ ਕਰ ਗਿਆ ਏ। ਅਸ਼ਰਫ ਉਦਾਸ ਹੋ ਗਈ ਸੀ।"

"ਨਹੀਂ ਬੇਟਾ ਸਭ ਠੀਕ ਹੋ ਜਾਏਗਾ, ਜੇ ਤੁਸੀਂ ਆਪ ਹਿੰਮਤ ਕਰੋਗੇ। ਕਹਿੰਦੇ ਨੇ "ਹਿੰਮਤੇ ਮਰਦਾਂ ਮਦਦੇ ਖ਼ੁੱਦਾ" ਹਿੰਮਤ ਵਾਲਿਆਂ ਦੀ ਹੀ ਖ਼ੁਦਾ ਮਦਦ ਕਰਦਾ ਹੈ।" ਕਵੀ ਜੀ ਅੰਦਰੋ ਹੋਕੇ ਅਸ਼ਰਫ ਦਾ ਹੌਸਲਾ ਵੱਧਾ ਰਹੇ ਸਨ।

"ਬੇਟਾ ਅਸ਼ਰਫ ਮੈਂ ਤੈਨੂੰ ਇਕ ਮਿਸਾਲ ਸੁਣਾਨ ਲੱਗਾ ਹਾਂ" ਮੈਂ ਵਿਚੋਂ ਗੱਲ ਫੜ੍ਹਕਾਈ। ਸਾਡੇ ਰਿਸ਼ਤੇਦਾਰਾਂ ਵਿਚੋਂ ਇਕ ਬੀਬੀ ਤੇ ਵੀ ਇਹ ਮੁਸੀਬਤ ਬਣੀ ਸੀ ਪਰ ਉਸ ਨੇ ਫੇਰ ਪੜ੍ਹਾਈ ਕਰਕੇ ਐਮ.ਏ. ਕੀਤਾ ਫੇਰ ਐਮ.ਐਡ. ਕੀਤੀ। ਚੰਗੇ ਨੰਬਰਾਂ ਕਰਕੇ ਉਹਨੂੰ ਸਰਵਿਸ ਮਿਲ ਗਈ। ਅੱਜ ਉਹ ਇਕ ਸਰਕਾਰੀ ਹਾਈ ਸਕੂਲ ਦੀ ਪ੍ਰਿੰਸੀਪਲ ਹੈ। ਏਸੇ ਲਾਈਨ ਵਾਲੇ ਕਿਸੇ

ਮਨੁੱਖ ਨਾਲ ਸਮਝੌਤਾ ਕਰ ਲਿਆ। ਅੱਜ ਦੋ ਬੱਚਿਆਂ ਦੀ ਮਾਂ ਹੈ ਤੇ ਜਿਸ ਨੇ ਉਹਨੂੰ ਤਲਾਕ ਦਿੱਤਾ ਸੀ ਕਿਸੇ ਸਕੂਲ ਵਿਚ ਚਪੜਾਸੀ ਲੱਗਿਆ ਹੋਇਆ ਹੈ। ਨਾਂ ਰੰਨ, ਨਾਂ ਕੰਨ ਜ਼ਿੰਦਗੀ ਦੇ ਔਖੇ ਦਿਨ ਕੱਟ ਰਿਹਾ ਏ।"

"ਅੱਛਾ ਮਾਮਾ ਜੀ, ਮੈਂ ਵੀ ਹਿੰਮਤ ਕਰਾਂਗੀ ਤੇ ਕੁਝ ਬਣ ਕੇ ਹੀ ਅਗਲਾ ਕਦਮ ਚੁੱਕਾਂਗੀ ਤੁਸੀਂ ਮੈਨੂੰ ਅਸੀਸ ਦਿਓ। ਮੈਂ ਆਪਣੇ ਅਜ਼ਮ ਵਿਚ ਕਾਮਯਾਬ ਹੋ ਕੇ ਲੋਕਾਂ ਨੂੰ ਵਖਾ ਦਿਆਂਗੀ। ਖੁਦਾ ਵੰਦ ਕਰੀਮ ਮੇਰੀ ਮਦਦ ਕਰਨ। ਅਸ਼ਰਫ ਵਿਚ ਜਿਵੇਂ ਇਕ ਬਾ-ਹਿੰਮਤ ਔਰਤ ਨੇ ਜਨਮ ਲੈ ਲਿਆ ਸੀ। ਏਸ ਅਸ਼ਰਫ ਨੇ ਹਿੰਮਤ ਦਾ ਐਸਾ ਲੜ ਫੜਿਆ ਤੇ ਬੀ.ਏ. ਪਾਸ ਕੀਤੀ, ਐਮ.ਏ. ਵਿਚ ਚੰਗੇ ਨੰਬਰ ਲੈ ਕੇ ਪਾਸ ਹੋਈ। ਕਿਸੇ ਦਫਤਰ ਵਿਚ ਸਰਕਾਰੀ ਨੌਕਰੀ ਮਿਲ ਗਈ। ਬਾਦ ਵਿਚ ਉਸ ਨੇ ਓਸੇ ਦਫਤਰ ਵਿਚ ਹੀ ਆਪਣੇ ਸੀਨੀਅਰ ਨਾਲ ਸ਼ਾਦੀ ਕਰ ਲਈ ਤੇ ਦੋਵੇਂ ਜੀ ਚੰਗੀ ਜ਼ਿੰਦਗੀ ਬਿਤਾ ਰਹੇ ਹਨ। ਪਹਿਲੇ ਵਿਆਹ ਦਾ ਇਕ ਲੜਕਾ ਸੀ ਜੋ ਜਵਾਨ ਹੋ ਕੇ ਆਪਣੇ ਦਾਦਕਿਆਂ ਕੋਲ ਚਲਾ ਗਿਆ ਹੈ। ਉਹਦੀ ਪੜ੍ਹਾਈ ਦਾ ਖਰਚਾ ਅਸ਼ਰਫ ਹੀ ਦੇ ਰਹੀ ਏ। ਇਹ ਪਤਾ ਸਾਨੂੰ ਚਾਰ ਸਾਲ ਬਾਦ ਮੌਲਵੀ ਸੈਦ ਅਹਿਮਦ ਦੀ ਚਿੱਠੀ ਤੋਂ ਲੱਗਾ। ਜੋ ਕੁਝ ਸਮੇਂ ਬਾਦ ਫ਼ੌਤ ਹੋ ਗਏ।

ਅਸਾਂ ਸਵੇਰੇ ਵਾਪਸ ਜਾਣ ਲਈ ਆਖਿਆ ਤਾਂ ਸਾਰੇ ਬਹੁਤ ਉਦਾਸ ਹੋ ਗਏ। ਅਸਾਂ ਆਪਣੀ ਮਜਬੂਰੀ ਦੱਸੀ, ਉਨਾਂ ਦਿਨਾਂ ਵਿਚ ਹੀ ਅੰਮ੍ਰਿਤਸਰ ਵਿਚ ਵਿਸ਼ਵ ਅਮਨ ਕਾਨਫਰੰਸ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਹੋ ਰਹੀ ਸੀ। ਜਿਸ ਵਿਚ ਸਾਡਾ ਖਾਸ ਕਰਕੇ ਕਵੀ ਜੀ ਦਾ ਪਹੁੰਚਣਾ ਜ਼ਰੂਰੀ ਸੀ।

ਸੋ ਅਸਾਂ ਏਸ ਪ੍ਰਵਾਰ ਤੋਂ ਛੁੱਟੀ ਲਈ ਤੇ ਫੇਰ ਲਾਹੌਰ ਨੂੰ ਚਲ ਪਏ। ਲਾਹੌਰ ਡੇਰਾ ਸਾਹਿਬ ਗੁਰਦੁਆਰੇ ਯਾਤਰੂ ਜੱਥਾ ਪਹੁੰਚ ਚੁੱਕਾ ਸੀ। ਅਸੀਂ ਵੀ ਵਿਚ ਸ਼ਾਮਲ ਹੋ ਗਏ।

ਰਾਤੀ ਸਾਡੇ ਨਾਲ ਫਰਸ਼ ਤੇ ਸੁੱਤੇ ਲੋਕ ਸਾਰੀ ਰਾਤ ਖਰੀਦੋ ਫਰੋਖ਼ਤ ਦੀਆਂ ਹੀ ਗੱਲਾਂ ਕਰਦੇ ਰਹੇ। ਕਿਸੇ ਯਾਤਰਾ ਬਾਰੇ ਜਾਂ ਗੁਰੂ ਸਾਹਿਬ ਬਾਰੇ ਗੱਲ ਨਹੀਂ ਕੀਤੀ।

ਇਕ ਕਹਿ ਰਿਹਾ ਸੀ ਮੈਂ ਬਾਦਾਮ ਲੈਕੇ ਗਿਰੀਆਂ ਹੀ ਕਢਵਾਂ ਲਈਆਂ ਨੇ।" ਦੂਸਰੇ ਕਿਹਾ "ਮੇਰੀਆਂ ਧਾਰੀਵਾਲ ਦੀਆਂ ਗਰਮ ਚਾਦਰਾਂ ਚੰਗੇ ਭਾ ਵਿਕ ਗਈਆਂ ਸਨ। ਕਰੀਬਨ ਤਿੰਨ ਗੁਣਾਂ ਪੈਸੇ ਵੱਟ ਗਏ ਨੇ। ਮੈਂ ਤਾਂ ਸਵੇਰੇ ਡਰਾਈ ਫਰੂਟ ਹੀ ਸਾਰਾ ਖ੍ਰੀਦ ਲੈਣਾ ਏ। ਕਸਟਮ ਵਾਲੇ ਨੂੰ ਕੁਝ ਦੇ ਦਿਆਂਗੇ। ਅਖੇ ਸਾਰਾ ਧੰਨ ਜਾਂਦਾ ਵੇਖੀਏ ਤਾਂ ਅੱਧਾ ਦਈਏ ਵੰਡ। "ਇਕ ਨੇ ਆਪਣੀ ਵਿਥਿਆ ਦੱਸੀ।" ਗੁਰਦੁਆਰੇ ਕਿਸੇ ਮੇਰਾ ਬਟੂਵਾ ਕੱਢ ਲਿਆ। ਮੈਂ ਵੀ ਘੱਟ ਨਹੀਂ ਕੀਤੀ ਲੰਗਰ ਵਾਲੇ ਇਕ ਬੰਦੇ ਦਾ ਮੈਂ ਵੀ ਪਰਸ ਕੱਢ ਲਿਆ। ਫੋਲਿਆਂ ਤਾਂ ਮੇਰੇ ਨਾਲੋਂ ਕਿੱਤੇ ਵੱਧ ਰਕਮ ਸੀ ਉਸ ਵਿਚ, ਰਕਮ ਕੱਢ ਕੇ ਮੈਂ ਬਟੂਵਾ ਓਥੇ ਹੀ ਸੁੱਟ ਦਿੱਤਾ। ਸਵੇਰੇ ਮੈਂ ਵੀ ਹੁਣ ਵਾਹ ਵਾਹ ਸਾਰਾ ਕਪੜਾ ਖ੍ਰੀਦਣਾ ਏ। ਜਾਪਾਨੀ ਕਪੜਾ ਬਹੁਤ ਵਧੀਆ ਤੇ ਸਸਤਾ ਏ। ਚੰਗਾਂ ਮੁਨਾਫਾ ਹੋ ਜਾਏਗਾ। ਬਾਬੇ ਨਾਨਕ ਦੀ ਕਿਰਪਾ ਨਾਲ ਥੋੜਾਂ ਬਹੁਤ ਕਸਟਮ ਵਾਲੇ ਦਾ ਮੱਥਾ ਡੰਮ੍ਹ ਦਿਆਂਗੇ। ਏਧਰ ਵਾਲੇ ਤਾਂ ਕੁਝ ਨਹੀਂ ਕਹਿੰਦੇ। ਸਾਡੇ ਵਾਲੇ ਬੜੇ ਨਾਮੁਰਾਦ ਨੇ।"

ਮੈਂ ਸੁਣਦਾ ਸੁਣਦਾ ਪਤਾ ਨਹੀਂ ਕਦੋਂ ਸੋ ਗਿਆ। ਉਹ ਪਤਾ ਨਹੀਂ ਕਦੋਂ ਤੱਕ ਆਪਣੀ ਸਫਲ ਯਾਤਰਾ ਦੀਆਂ ਕਹਾਣੀਆਂ ਕਰਦੇ ਰਹੇ।

ਸਵੇਰੇ ਉੱਠੇ ਲੰਗਰ ਅੱਜ ਵੀ ਸਿੰਧੀਆਂ ਵੱਲੋਂ ਹੀ ਸੀ, ਪਰ ਜੱਗਾ ਸੌੜੀ ਹੋਣ ਕਰਕੇ ਭੀੜ ਭੜੱਕਾ ਕੁਝ ਵੱਧ ਸੀ, ਨਨਕਾਣੇ ਸਾਹਿਬ ਨਾਲੋਂ। ਗੱਡੀ ਬਾਰਾਂ ਵਜੇ ਚੱਲਦੀ ਸੀ। ਇਸ਼ਨਾਨ ਕਰ ਕੇ ਅਸੀਂ ਗੁਰਦੁਆਰੇ ਜਾ ਬੈਠੇ ਸਾਡੀ ਹੈਰਾਨੀ ਦੀ ਕੋਈ ਹੱਦ ਨਾ ਰਹੀ। ਭਾਈ ਮਰਦਾਨੇ ਦੀ ਅੰਸ ਵਿਚੋਂ ਭਾਈ ਲਾਲ ਕੀਰਤਨ ਕਰ ਰਿਹਾ ਸੀ। ਪਰ ਸਰੋਤੇ ਬਹੁਤ ਘੱਟ ਸਨ। ਅਸਾਂ ਅੰਦਾਜ਼ਾ ਲਾਇਆ, ਸਾਰੇ ਬਾਜ਼ਾਰ ਚਲੇ ਗਏ ਹੋਣਗੇ, ਲੱਲ ਪੱਲ ਖ੍ਰੀਦਨ। ਕੀਰਤਨ ਸੁਣਨ ਥੋੜੇ ਆਏ ਨੇ ਉਹ। ਰੁਪੈ ਜੋ ਕਲ ਨਨਕਾਣੇ ਸਾਹਿਬੋਂ ਬੱਚ ਗਏ ਸਨ, ਅੱਜ ਮੁਕਾ ਕੇ ਹੀ ਆਉਣਗੇ।

ਕਿਆ ਬਾਤ ਹੈ ਭਾਈ ਲਾਲ ਦੇ ਕੀਰਤਨ ਦੀ ਪੂਰਾ ਘੰਟਾ ਉਸਨੇ "ਗੁਰਪੂਰੇ ਦੀ ਵਡਿਆਈ" ਟੇਕ ਤੇ ਐਸੇ ਪਰਮਾਨ ਲਾਏ ਕਿ ਅਸੀਂ ਸੱਚ ਜਾਣਿਓ ਝੂਮ ਉੱਠੇ। ਸੁਰੀਲੀ ਤੇ ਭਰਵੀ ਆਵਾਜ਼ ਨੇ ਸਮਾਂ ਬਨ੍ਹ ਦਿੱਤਾ। ਅਸੀਂ ਹਾਲੇ ਪਤਾ ਨਹੀਂ ਕਿੰਨਾਂ ਵਿਚ ਮਸਤੀ ਵਿਚ ਝੂਮਦੇ ਰਹਿੰਦੇ ਜੇ ਸਾਹਮਣੇ ਦੀਵਾਰ ਤੇ ਲੱਗੀ ਘੜੀ ਵੱਲ ਨਾਂ ਦੇਖਦੇ। ਪੂਰੇ ਗਿਆਰਾਂ ਵੱਜ ਚੁੱਕੇ ਸਨ ਤੇ ਹਾਲ ਵਿਚੋਂ ਬਾਕੀ ਦੇ ਸਰੋਤੇ ਵੀ ਜਾ ਚੁੱਕੇ ਸਨ। ਅਸੀਂ ਔਂਝੜ ਵਾਹੇ ਉੱਠੇ ਤੇ ਬੈਗ ਲੈ ਕੇ ਗੁਰਦੁਆਰਿਓਂ ਬਾਹਰ ਆਏ। ਯਾਤਰੀ ਟਾਵੇਂ ਟਾਵੇਂ ਹੀ ਬਾਕੀ ਸਨ। ਬਾਕੀ ਸਭ ਜਾ ਚੁੱਕੇ ਸਨ।

"ਆਪਾਂ ਨਹੀਂ ਸੀ ਕੁਝ ਲੈਣਾ ਕਵੀ ਜੀ," ਮੈਂ ਪੁੱਛਿਆ।

"ਛੱਡ ਯਾਰ ਆਪਾਂ ਕੁਝ ਨਹੀਂ ਲੈਣਾ, ਨਾਲੇ ਹੁਣ ਵਕਤ ਤਾਂ ਵੇਖ" ਏਨੇ ਨੂੰ ਇਕ ਬੱਸ ਆ ਗਈ ਜੋ ਵਕਫ਼ ਬੋਰਡ ਵੱਲੋਂ ਹੀ ਯਾਤਰੀਆਂ ਨੂੰ ਸਟੇਸ਼ਨ ਤੇ ਪੁੱਚਾਣ ਲਈ ਲੱਗੀ ਹੋਈ ਸੀ।

ਅਸੀਂ ਬੱਸ ਤੇ ਬੈਠ ਗਏ, ਮਹਾਰਾਜਾ ਰਣਜੀਤ ਸਿੰਘ ਦੇ ਕਿਲੇ ਜਾਮਾ ਮਸਜੱਦ ਵੱਲ ਹਸਰਤ ਭਰੀਆਂ ਨਜ਼ਰਾਂ ਨਾਲ ਵੇਖਿਆ। ਅੰਦਰ ਜਾ ਕੇ ਅਸੀਂ ਇਹਨਾਂ ਨਹੀਂ ਸਾਂ ਵੇਖ ਸਕੇ। ਬੱਸ ਸਟੇਸ਼ਨ ਤੇ ਪੁੱਜੀ ਸਾਹਮਣੇ ਇਕ ਰੇਹੜੀ ਤੇ ਬਹੁਤ ਵਧੀਆ ਅੰਗੂਰ ਪਏ ਸਨ। ਕਵੀ ਜੀ ਨੇ ਸਲਾਹ ਦਿੱਤੀ ਕਿ ਆਪਾਂ ਸ੍ਰੀ ਸਤਿਗੁਰੂ ਜੀ ਵਾਸਤੇ ਇਹ ਅੰਗੂਰ ਹੀ ਲੈ ਚਲੀਏ, ਅੰਗੂਰ ਬਹੁਤ ਵਧੀਆ ਸਨ।

ਅਸਾਂ ਦੋ ਦੋ ਕਿਲੋ ਅੰਗੂਰ ਲਫਾਫਿਆਂ ਵਿਚ ਪੁਆ ਲਏ ਤੇ ਪੈਸੇ ਦੇ ਕੇ ਵਾਹੋਦਾਹੀ ਗੇਟ ਪਾਰ ਕਰਕੇ ਓਸੇ ਪਲਟੇ ਫ਼ਾਰਮ ਤੇ

ਪਹੁੰਚ ਗਏ, ਜਿੱਥੋਂ ਗੱਡੀ ਭਾਰਤ ਨੂੰ ਜਾਣੀ ਸੀ।

ਪਲੇਟ ਫਾਰਮ ਤੇ ਕੁਰਬਲ ਕੁਰਬਲ ਹੋ ਰਹੀ ਸੀ। ਪੰਜ ਪੰਜ ਗੰਢਾਂ, ਬੈਗ ਇਕ ਇਕ ਬੰਦਾ ਲਈ ਬੈਠਾ ਸੀ। ਗੱਡੀ ਤੇ ਚੜ੍ਹਣ ਦੀਆਂ ਸਕੀਮਾਂ ਕਰ ਰਹੇ ਸਨ। ਇਕ ਦੂਜੇ ਦੀ ਮਦਦ ਕਰਨ ਕਰਵਾਨ ਦੇ ਅਹਿਦਨਾਮੇ ਹੋ ਰਹੇ ਸਨ।

ਮੈਂ ਸੋਚ ਰਿਹਾ ਸਾਂ ਜੇ ਇਹਨਾਂ ਨੂੰ ਮਰਦਾਨੇ ਵਾਂਗੂੰ ਗੁਰੂ ਨਾਨਕ ਦੇਵ ਜੀ ਨਾਲ ਉੱਡਣਾਂ ਪਵੇ ਤਾਂ ਕਿਵੇਂ ਉੱਡਣਗੇ। ਉਸ ਤਾਂ ਵਿਚਾਰੇ ਸ਼ਾਇਦ ਇਕ ਕੰਬਲ ਹੀ ਚੁਕਿਆ ਸੀ, ਇਹਨਾਂ ਤਾਂ ਦੋ ਦੋ ਮਨ ਦਾ ਭਾਰ ਬਨ੍ਹਿਆ ਹੋਇਆ ਹੈ। ਚੱਲ ਇਹ ਜਾਣਨ ਜੋ ਕਰਨਗੇ ਸੋ ਭਰਨਗੇ, ਤੂੰ ਕਿਓਂ ਭਇਓ ਉਦਾਸ। ਮੈਂ ਏਸ ਪਾਸਿਓਂ ਸੋਚ ਪਾਸੇ ਕਰਕੇ ਕਵੀ ਜੀ ਨੂੰ ਪੁੱਛਿਆ, "ਇਹ ਸਾਰੇ ਬਾਰਡਰ ਤੇ ਪੂਰਾ ਬਖੇੜਾ ਪਾਣਗੇ। ਮੁਸ਼ਕਿਲ ਤਾਂ ਆਪਾਂ ਨੂੰ ਹੋਣੀ ਏ, ਜਿਨਾਂ ਕੋਲ ਕੋਈ ਸਾਮਾਨ ਨਹੀਂ ਤੇ ਸਾਨੂੰ ਵੀ ਇਹਨਾਂ ਦੇ ਵਿਹਲਿਆਂ ਹੋਣ ਤੱਕ ਤਪੱਸਿਆ ਕਰਨੀ ਪਵੇਗੀ।"

ਓਏ ਛੱਡ ਯਾਰ! ਫਸੀ ਨੂੰ ਫਟਕਣ ਕਾਹਦਾ" ਕਵੀ ਜੀ ਛਿੱਥੇ ਜਹੇ ਪਾਏ ਜਾਪਦੇ ਸਨ।

ਗੱਡੀ ਆ ਗਈ। ਸਾਡੇ ਕੋਲ ਚੂੰਕਿ ਕੋਈ ਸਾਮਾਨ ਨਹੀਂ ਸੀ, "ਹੌਲਾ ਭਾਰ ਤੇ ਸਾਥ ਦੇ ਮੋਹਰੀ, ਸਾਨੂੰ ਬਾਰੀ ਕੋਲ ਹੀ ਸੀਟ ਮਿਲ ਗਈ। ਲੋਕ ਬਾਰੀਆਂ ਰਾਹੀ ਦਰਵਾਜ਼ਿਆ ਰਾਹੀਂ ਲਗੇ ਸਾਮਾਨ ਅੰਦਰ ਸੁਟਣ। ਅਸੀਂ ਆਰਾਮ ਨਾਲ ਆਹਮਣੇ ਸਾਹਮਣੇ ਵਾਲੀਆਂ ਸੀਟਾਂ ਤੇ ਬੈਠੇ ਇਹ ਸਾਰਾ ਤਮਾਸ਼ਾ ਵੇਖ ਰਹੇ ਸਾਂ। ਜਦੋਂ ਕੋਈ ਨੇੜਿਓਂ ਲੰਘਦਾ ਅਸੀਂ ਅੰਗੂਰਾ ਵਾਲੇ ਲਫਾਫੇ ਉਹਨਾਂ ਤੋਂ ਬਚਾਂਦੇ। ਅੱਧੇ ਘੰਟੇ ਵਿਚ ਗੱਡੀ ਭਰੀ ਕੀ ਤੂੜੀ ਗਈ। ਸੀਟਾਂ ਦੇ ਥੱਲੇ ਉੱਤੇ ਸਾਮਾਨ ਪਿਆ ਸੀ ਤੇ ਸਵਾਰੀਆਂ ਸਾਡੇ ਤੋਂ ਬਗੈਰ ਕਰੀਬਨ ਖੜੀਆਂ ਸਨ।

ਮੈਂ ਕਵੀ ਜੀ ਨੂੰ ਇਕ ਲਤੀਫਾ ਸੁਨਾਇਆ ਜੋ ਇਸ ਮੌਕੇ ਪੂਰਾ ਢੁਕਦਾ ਸੀ। ਇਕ ਆਦਮੀ ਦੇ ਮਕਾਨ ਦੀ ਛੱਤ ਬੜੀ ਕਮਜ਼ੋਰ ਸੀ। ਜਿਹੜਾ ਪਾਸਾ ਬਹਿਣ ਲੱਗਦਾ, ਉਹ ਥੱਲੇ ਥੰਮੀ ਦੇ ਦੇਂਦੇ। ਮਕਾਨ ਵਿਚ ਏਨੀਆਂ ਥੰਮੀਆਂ ਹੋ ਗਈਆਂ ਕਿ ਮੀਂਹ ਪੈਣ ਤੇ ਮਕਾਨ ਦੇ ਅੰਦਰ ਵੜਨ ਨੂੰ ਕੋਈ ਥਾਂ ਨਾ ਰਿਹਾ। ਵਿਚਾਰਾ ਬਾਹਰ ਬੈਠਾ ਭਿੱਜ ਰਿਹਾ ਸੀ। ਕਿਸੇ ਪੁੱਛਿਆ ਮਕਾਨ ਦੇ ਅੰਦਰ ਕਿਓਂ ਨਹੀਂ ਬਹਿੰਦਾ, ਬਾਹਰ ਮੀਂਹ ਵਿਚ ਭਿੱਜ ਰਿਹਾ ਏਂ। ਅੱਗੋਂ ਮਕਾਨ ਮਾਲਕ ਨੇ ਉੱਤਰ ਦਿੱਤਾ ਜਾ ਜਾ ਯਾਰ ਕੰਮ ਕਰ ਆਪਣਾ, ਜੇ ਅੰਦਰ ਬਹਿਣ ਜੋਗੀ ਜਗਾ ਹੁੰਦੀ ਤਾਂ ਦੋ ਥੰਮੀਆਂ ਹੀ ਨਾਂ ਦੇ ਦੇਂਦਾ, ਤੇ ਅਸੀਂ ਦੋਵੇਂ ਠਾਹਕਾ ਮਾਰਕੇ ਹੱਸ ਪਏ। ਨਾਲੇ ਦੇ ਲੋਕਾਂ ਜਿਨ੍ਹਾਂ ਇਹ ਚੁਟਕਲਾ ਸੁਣਿਆ। ਖਿਸਿਆਣੇ ਜਹੇ ਹੋ ਕੇ ਪਰ੍ਹਾਂ ਵੇਖਣ ਲੱਗ ਪਏ।

"ਕੂਫਰ ਟੁਟਾ ਖ਼ੁਦਾ ਖ਼ੁਦਾ ਕਰਕੇ, "ਗੱਡੀ ਭਾਰਤ ਨੂੰ ਚੱਲ ਪਈ। ਅਸਾਂ ਇਕੋ ਪੰਛੀ ਝਾਤ ਲਾਹੌਰ ਸਟੇਸ਼ਨ ਤੇ ਪਾਈ। ਪਲੇਟ ਫਾਰਮ ਤੇ ਲੋਕ ਬਾਹਾਂ ਹਿਲਾ ਕੇ ਸਾਨੂੰ ਵਿਦਾਈ ਦੇ ਰਹੇ ਸਨ।

ਮੁਗਲ ਪੁਰੇ ਸਟੇਸ਼ਨ ਕੋਲ ਆਈ ਗੱਡੀ ਥੋੜੀ ਹੌਲੀ ਹੋਈ, ਕਵੀ ਜੀ ਬਾਰੀਓਂ ਬਾਹਰ ਮੂੰਹ ਕੱਢ ਕੇ ਕੁਝ ਵੇਖਿਆ ਤੇ ਮੈਨੂੰ ਹਲੂਣ ਦੇ ਇਕ ਬਿਲਡਿੰਗ ਵੱਲ ਇਸ਼ਾਰਾ ਕੀਤਾ "ਅਮਰੀਕ ਸਿੰਘ ਇਸ ਬਿਲਡਿੰਗ ਦੀਆਂ ਉਹ ਇੱਟਾਂ ਜੋ ਉਖੜੀਆਂ ਪਈਆਂ ਨੇ ਅੱਜ ਤੋਂ ਸੋਲਾਂ ਸਾਲ ਪਹਿਲਾਂ ਵੀ ਮੈਂ ਏਸੇ ਤਰਾਂ ਵੇਖੀਆਂ ਸਨ। ਅੱਜ ਵੀ ਉਸ ਤਰਾਂ ਉਖੜੀਆਂ ਪਈਆਂ ਨੇ, ਭਾਵ ਨਵੀਂ ਉਸਾਰੀ ਤਾਂ ਕੀ ਕਰਨੀ ਸੀ, ਬਣੀਆਂ ਹੋਈਆਂ ਦੀ ਵੀ ਮੁਰੰਮਤ ਨਹੀਂ ਕਰ ਸਕੇ, ਸਾਡੇ ਪਾਕਿਸਤਾਨੀ ਭਰਾ। ਸੋਲਾਂ ਸਾਲ ਪਹਿਲਾਂ ਮੈਂ ਲਾਹੌਰੋਂ ਸ੍ਰੀ ਭੈਣੀ ਸਾਹਿਬ ਗਿਆ ਸਾਂ" ਓਦੋਂ ਵੀ ਇਹ ਇੱਟਾਂ ਏਸੇ ਤਰਾਂ ਉਖੜੀਆਂ ਹੋਈਆਂ ਸਨ।

"ਠੀਕ ਏ ਕਵੀ ਜੀ," ਭਾਗਾਂ ਵਾਲਾ ਪਿੰਡ ਪਰਾਲੀਓਂ ਦਿੱਸ ਪੈਂਦਾ ਏ" ਦੱਸਣ ਦੀ ਕੀ ਲੋੜ ਹੁੰਦੀ ਏ, ਮੈਂ ਅਖਾਣ ਪਾਇਆ।

ਗੱਡੀ ਹਰਬੰਸਪੁਰੇ ਦਾ ਸਟੇਸ਼ਨ ਪਾਰ ਕਰ ਰਹੀ ਸੀ ਤੇ ਸਾਨੂੰ ਹਰਬੰਸਪੁਰੇ ਵਾਲੇ ਭਰੇ ਪ੍ਰਵਾਰ ਦੀ ਮਿੱਠੀ ਯਾਦ ਆ ਰਹੀ ਸੀ।

ਗੱਡੀ ਵਾਹਗਾ ਰੇਲਵੇ ਸਟੇਸ਼ਨ ਤੇ ਰੁੱਕੀ। ਏਥੇ ਸਭ ਸਾਮਾਨ ਉਤਾਰਨਾ ਪੈਂਦਾ ਸੀ। ਫੇਰ ਚੀਕ ਚਿਹਾੜਾ ਪੈ ਗਿਆ ਸਾਮਾਨ ਉਤਾਰਿਆ ਜਾ ਰਿਹਾ ਸੀ। ਧੱਕਾ ਮੁੱਕੀ ਬੋਲ ਬੁਲਾਰਾ, ਝਗੜੇ ਝਾਂਜੇ, ਬਸ ਮੱਛੀ ਮਾਰਕੀਟ ਬਣੀ ਹੋਈ ਸੀ। ਚੈਕਿੰਗ ਸ਼ੁਰੂ ਹੋਈ, ਸਾਮਾਨ ਫੋਲਿਆ ਜਾ ਰਿਹਾ ਸੀ। ਪਾਕਿਸਤਾਨੀ ਅਫਸਰ ਮਾਮੂਲੀ ਦੇਖਭਾਲ ਕਰ ਰਹੇ ਸਨ ਤੇ ਘੱਟ ਹੀ ਲੋਕਾਂ ਨੂੰ ਤੰਗ ਕਰ ਰਹੇ ਸਨ।

ਸਾਮਾਨ ਫੇਰ ਗੱਡੀ 'ਚ ਰਖਿਆ। ਗੱਡੀ ਚਲ ਪਈ, ਬਾਰਡਰ ਪਾਰ ਕਰਕੇ ਅਟਾਰੀ ਸਟੇਸ਼ਨ ਤੇ ਆ ਖੜੀ ਹੋਈ, ਫੇਰ ਉਹੀ ਰੌਲਾ, ਸ਼ੋਰ ਸ਼ਰਾਬਾ, ਸਾਮਾਨ ਉਤਾਰਿਆ ਗਿਆ, ਹਿੰਦੁਸਤਾਨੀ ਅਫਸਰ ਇਕ ਇਕ ਨਗ ਖੋਲ ਕੇ ਵੇਖਣ ਲੱਗੇ ਓਹ ਕਸਟਮ ਦੀਆਂ ਪਰਚੀਆਂ ਕੱਟਣ ਲੱਗੇ। ਯਾਤਰੀਆਂ ਦੇ ਤਰਲੇ ਤੇ ਅਫਸਰਾਂ ਦਾ ਰੋਹਬ ਤੇ ਝਿੜਕੀਆਂ ਵੇਖਣ ਸੁਨਣ ਵਾਲਾ ਨਜ਼ਾਰਾ ਸੀ। ਯਾਤਰੀਆਂ ਤੇ ਤਰਸ ਵੀ ਆ ਰਿਹਾ ਸੀ ਤੇ ਗੁਸਾ ਵੀ। ਕਿਓਂ ਵਿਚਾਰਿਆਂ ਨੂੰ ਤੰਗ ਕਰ ਰਹੇ ਹਨ। ਗੁੱਸਾ ਇਸ ਕਰਕੇ ਸੀ, ਇਹ ਲੋਕ ਕਿਓਂ ਇਹ ਕੰਮ ਕਰਕੇ ਆਪ ਖ਼ਜਲ ਹੁੰਦੇ ਨੇ, ਨਾਲੇ ਦੇਸ਼ ਦੀ ਇੱਜ਼ਤ ਖ਼ੁਆਰ ਕਰਦੇ ਨੇ।

ਅਸੀਂ ਸਾਰੇ ਲਾਈਨ 'ਚ ਲੱਗੇ ਹੋਏ ਸਾਂ, ਬੈਗ ਖੋਲੇ ਜਾ ਰਹੇ ਸਨ। ਬਾਦਾਮਾਂ ਦੀਆਂ ਗਿਰੀਆਂ ਤੇ ਹੋਰ ਡਰਾਈ ਫਰੂਟ ਪੈਰਾਂ ਵਿਚ ਰੁਲ ਰਿਹਾ ਸੀ। ਚੰਗੇ ਚੰਗੇ ਮਾਨ ਇੱਜ਼ਤ ਵਾਲੇ ਦਿਸਦੇ ਲੋਕ ਬੇਇੱਜ਼ਤ ਹੋ ਰਹੇ ਸਨ, ਕਸਟਮ ਵਾਲਿਆਂ ਦੀਆਂ

ਲਿਲਕੜੀਆਂ ਕੱਢ ਰਹੇ ਸਨ। ਮੈਂ ਤੇ ਕਵੀ ਜੀ ਹੈਰਾਨ ਹੋ ਰਹੇ ਸਾਂ। ਮੈਂ ਅਖਾਣ ਪਾਇਆ, "ਭੱਠ ਪਾਈਏ ਸੋਨਾਂ ਜਿਹੜਾ ਕੰਨ ਪਾੜੇ।"

"ਬਿਲਕੁਲ ਠੀਕ" ਕੀਹ ਫਾਇਦਾ ਐਹੋ ਜਹੀ ਕਮਾਈ ਦਾ ਜੋ ਬੰਦੇ ਦੀ ਬੇਇਜ਼ਤੀ ਕਰੇ।" ਕਵੀ ਜੀ ਨੇ ਮੇਰੇ ਅਖਾਣ ਦਾ ਮਤਲਬ ਸਮਝਦਿਆਂ ਮੇਰੀ ਗੱਲ ਦੀ ਪ੍ਰੋੜਤਾ ਕੀਤੀ।

ਲਾਈਨ ਬਹੁਤ ਲੰਬੀ ਸੀ। ਕਵੀ ਜੀ ਨੇ ਜਾਣ ਲੱਗਿਆਂ ਜੋ ਢੰਗ ਵਰਤਿਆ ਸੀ ਫੇਰ ਉਹ ਹੀ ਵਰਤਿਆ। ਅਸਾਂ ਬੈਗਾਂ ਵਿਚੋਂ ਕਪੜੇ ਕੱਢ ਕੇ ਅੰਗੂਰਾਂ ਵਾਲੇ ਲਫਾਫੇ ਹੱਥ ਵਿਚ ਫੜ ਲਏ ਤੇ ਲਾਈਨ ਤੋੜ ਕੇ ਕਸਟਮ ਅਧਿਕਾਰੀ ਦੇ ਅੱਗੇ ਜਾ ਖੜੇ ਹੋਏ। ਇਹ ਅਧਿਕਾਰੀ ਓਸੇ ਦਿਨ ਵਾਲਾ ਸੀ, "ਕਹਿਣ ਲੱਗਾ, ਤੁਸਾਂ ਬਹੁਤ ਠੀਕ ਕੀਤਾ, ਆ ਗਏ ਓ। ਤੁਸੀਂ ਕਿਓਂ ਤਕਲੀਫ਼ ਪਾਓ, ਇਹਨਾਂ ਬਲੈਕੀਆਂ ਨਾਲ। ਇਹ ਲੋਕ ਯਾਤਰਾ ਦੇ ਅਸਲ ਮੰਤਵ ਨੂੰ ਛੱਡ ਕੇ ਵੇਖੋ ਕੀਹ ਕੀਹ ਚੀਜ਼ਾਂ ਲਿਆਏ ਨੇ।"

ਅਧਿਕਾਰੀ ਨੇ ਇਕ ਸਰਦਾਰ ਜੀ ਵੱਲ ਇਸ਼ਾਰਾ ਕੀਤਾ, "ਇਹ ਭਾ ਜੀ ਘੋੜੀ ਦੀਆਂ ਕਾਠੀਆਂ ਚੱਕ ਲਿਆਏ ਪਰ ਜਦੋਂ ਅਸਾਂ ਕਾਠੀਆਂ ਫੋਲੀਆਂ ਤਾਂ ਵਿਚ ਅਫ਼ੀਮ ਛਿੱਪਾ ਕੇ ਰੱਖੀ ਹੋਈ ਸਾਨੂੰ ਮਿਲੀ। ਦੱਸੋ ਅਸੀਂ ਕੀਹ ਕਰੀਏ ਤੇ ਕੀਹ ਨਾ ਕਰੀਏ।"

ਓਸ ਗੱਲ ਜਾਰੀ ਰੱਖੀ, "ਹੁਣ ਇਹ ਗੁਰੂ ਨਾਨਕ ਦੇ ਵਾਸਤੇ ਪਾ ਰਿਹਾ ਏ, ਅਸੀਂ ਇਹਨੂੰ ਕਿਵੇਂ ਛੱਡ ਸਕਦੇ ਹਾਂ, ਤਿੰਨ ਕਿੱਲੋ ਦੇ ਕਰੀਬ਼ ਅਫ਼ੀਮ ਏ। ਇਹਨੂੰ ਗੁਰੂ ਨਾਨਕ ਪਹਿਲਾਂ ਨਹੀਂ ਦਿੱਸਿਆ। ਉਹ ਤਾ ਸਾਨੂੰ ਸਭ ਨਸ਼ਿਆਂ ਤੋਂ ਦੂਰ ਰਹਿਣ ਦੀ ਤਲਕੀਨ ਕਰਦੇ ਹਨ।"

ਮੈਨੂੰ ਯਾਦ ਆਇਆ ਇਹ ਬੰਦਾ ਗੱਡੀਓਂ ਉਤਰਦਿਆਂ ਕਹਿ ਰਿਹਾ ਸੀ। ਕਸਟਮ ਵਾਲੇ ਤਕ ਇਕ ਕਾਠੀ ਮੈਂ ਚੱਕ ਲਵਾਂ। ਜੇ ਮੈਂ ਉਹਦੀ ਗੱਲ ਮੰਨ ਲੈਂਦਾ ਤਾਂ ਉਹਦੇ ਨਾਲ ਹੀ ਖੜੇ ਹੋਣਾ ਸੀ ਤੇ ਮੈਂ ਖੌਰੇ ਚੁਕ ਹੀ ਲੈਂਦਾ ਪਰ ਕਵੀ ਜੀ ਨੇ ਮੈਨੂੰ ਰੋਕਿਆ ਤੇ ਮੈਂ ਬੱਚ ਗਿਆ।

ਕਸਟਮ ਅਧਿਕਾਰੀ ਨੇ ਸਾਡੇ ਕੱਪੜੇ, ਬੈਗ ਵੇਖੇ ਤੇ ਪਾਸਪੋਰਟ ਸਾਡੇ ਹੱਥ ਫੜਾਏ। ਹੱਸ ਕੇ ਕਹਿਣ ਲੱਗਾ, "ਤੁਹਾਡੇ ਅੰਗੂਰ ਤਾਂ ਜ਼ਰੂਰ ਕਸਟਮ ਲੱਗਣ ਵਾਲੇ ਨੇ।" ਤੁਸੀਂ ਹੋਰ ਕੁਝ ਵੀ ਨਹੀਂ ਲਿਆਏ ਤੁਹਾਡੇ ਵਰਗੇ ਯਾਤਰੀ ਹੋਣ ਤਾਂ ਕਿੰਨਾਂ ਸੌਖਾ ਹੋ ਜਾਏ ਸਾਡੇ ਲਈ, ਨਾਲ ਇਹਨਾਂ ਲਈ।

ਅਸੀਂ ਓਥੋਂ ਤਾਂ ਵਿਹਲੇ ਹੋ ਗਏ ਪਰ ਜਾਣਾ ਤਾਂ ਇਹਨਾਂ ਸਾਰਿਆਂ ਦੇ ਨਾਲ ਹੀ ਸੀ ਗੱਡੀ ਤੇ। ਏਸ ਭੀੜ ਭੱੜਕੇ ਤੇ ਸ਼ੋਰ ਗੁਲ ਤੋਂ ਅਸੀਂ ਦੂਰ ਇਕ ਬੈਂਚ ਤੇ ਜਾ ਬੈਠੇ।

"ਆਪੇ ਫਾਥੜੀਏ ਤੈਨੂੰ ਕੌਣ ਛੁੜਾਏ।" ਮੈਂ ਫੇਰ ਅਖਾਣ ਜੜਿਆ ਕਵੀ ਜੀ ਹੱਸੇ ਤੇ ਆਖਣ ਲੱਗੇ, "ਤੂੰ ਕੋਈ ਮੌਕਾ ਅਖਾਣੋਂ ਬਗੈਰ ਵੀ ਜਾਣ ਦੇਵੇਂਗਾ ਕਿ ਨਹੀਂ।"

"ਕਵੀ ਜੀ ਇਹ ਅਖਾਣ ਤਾਂ ਓਦੋਂ ਦੇ ਬਣੇ ਹੋਏ ਨੇ ਜਦੋਂ ਹਾਲੇ ਪਾਕਿਸਤਾਨ ਦਾ ਨਾਮੋਨਿਸ਼ਾਨ ਵੀ ਨਹੀਂ ਸੀ ਪਰ ਵੇਖੋ ਇਹ ਅੱਜ ਵੀ ਓਵੇਂ ਢੁੱਕਦੇ ਨੇ।" ਮੈਂ ਆਪਣੀ ਅਖਾਣਾਂ ਦੀ ਸਿਫਤ ਕੀਤੀ ਤੇ ਗੱਲ ਜਾਰੀ ਰੱਖਦਿਆਂ ਆਖਿਆ। ਅਖਾਣਾਂ ਦੇ ਰਚਨ ਹਾਰਾਂ ਦਾ ਪਤਾ ਨਹੀਂ, ਇਹ ਵੀ ਖ਼ਬਰ ਨਹੀਂ ਕਿ ਇਹ ਕਦੋਂ ਰਚੇ ਗਏ ਹੋਣ, ਪਰ ਹੈਣ ਇਹ ਪੂਰੇ ਸੱਚੇ। ਸਾਨੂੰ ਜ਼ਿੰਦਗੀ ਵਿਚ ਆਪਣੀ ਗੱਲ ਦੀ ਪਕਿਆਈ ਲਈ ਇਹਨਾਂ ਨੂੰ ਵਰਤਨਾ ਹੀ ਪੈਂਦਾ ਹੈ। ਜਿੰਨੇ ਅਖਾਣ ਕੋਈ ਆਪਣੀ ਬੋਲਚਾਲ ਵਿਚ ਜ਼ਿਆਦਾ ਵਰਤਦਾ ਏ ਓਨੀ ਹੀ ਉਹਦੀ ਬੋਲਚਾਲ ਅਸਰਦਾਰ ਤੇ ਪਰੱਪਕ ਸਮਝੀ ਜਾਂਦੀ ਏ।"

"ਬਿਲਕੁਲ ਠੀਕ", ਕਵੀ ਜੀ ਮੇਰੀ ਏਸ ਗੱਲ ਨੂੰ ਮੰਨਕੇ ਕਹਿਣ ਲੱਗੇ, "ਅਖਾਣ ਪੁਰਾਣਾ ਇਤਿਹਾਸ ਵੀ ਦੱਸਦੇ ਨੇ।" ਜ਼ਾਲਮ ਹਮਲਾਵਰ ਅਹਿਮਦ ਸ਼ਾਹ ਅਬਦਾਲੀ ਨੇ ਭਾਰਤ ਤੇ ਕਈ ਵਾਰ ਹਮਲੇ ਕੀਤੇ ਸਨ। ਪਿੱਛੋਂ ਆਓਂਦੇ ਤੇ ਲੁਟ ਲੈ ਜਾਂਦੇ" ਅਖਾਣ ਪਰਚਲਤ ਹੋਇਆ "ਖਾਧਾ ਪੀਤਾ ਲਾਹੇ ਦਾ ਵਾਧਾ ਅਹਿਮਦ ਸ਼ਾਹੇ ਦਾ" ਗੱਲ ਕਰਦਿਆਂ ਸਾਡਾ ਦੋਹਾਂ ਦਾ ਧਿਆਨ ਆਕਾਸ਼ ਵੱਲ ਚਲਾ ਗਿਆ। ਅੰਮ੍ਰਿਤਸਰੋਂ ਕਾਂ ਲਾਹੌਰ ਨੂੰ ਉਡਦੇ ਹੋਏ ਜਾ ਰਹੇ ਸਨ, ਚਿੜੀਆਂ ਦੀਆਂ ਡਾਰਾਂ ਪਾਕਿਸਤਾਨ ਵੱਲੋਂ ਹਿੰਦੁਸਤਾਨ ਨੂੰ ਜਾ ਰਹੀਆਂ ਸਨ। ਹੇਠਾਂ ਵੇਖਿਆਂ ਤਾਂ ਕੀੜੀਆਂ ਦੀਆਂ ਕਤਾਰਾਂ ਏਧਰੋਂ ਓਧਰ ਤੇ ਓਧਰੋਂ ਇੱਧਰ ਜਾ ਰਹੀਆਂ ਸਨ।

ਮੈਂ ਹੱਸ ਕੇ ਆਖਿਆ, 'ਇਹ ਕਾਂ, ਚਿੜੀਆਂ, ਕੀੜੀਆਂ ਬਿਨਾਂ ਪਾਸਪੋਰਟ ਬਿਨਾਂ ਵੀਜ਼ੇ ਓਧਰ ਜਾ ਰਹੀਆਂ ਨੇ। ਕੋਈ ਕਸਟਮ ਅਧਿਕਾਰੀ ਇਨਾਂ ਨੂੰ ਨਹੀਂ ਰੋਕਦਾ, ਕੋਈ ਇਹਨਾਂ ਦੇ ਬੈਗ ਜਾਂ ਗੰਢਾਂ ਨਹੀਂ ਫੋਲਦਾ।"

ਕਵੀ ਜੀ ਆਪਣੇ ਅੰਦਾਜ਼ ਨਾਲ ਠਾਹਕਾ ਮਾਰ ਕੇ ਹੱਸੇ ਤੇ ਕਹਿਣ ਲੱਗੇ, ਅਮਰੀਕ ਸਿੰਘ ਇਹਨਾਂ ਅੰਦਰ ਕਬਜ਼ੇ ਦੀ ਕੋਈ ਭਾਵਨਾ ਨਹੀਂ, ਕੋਈ ਵਿਤਕਰਾ ਨਹੀਂ, ਕੋਈ ਮਜ਼ਹਬ ਨਹੀਂ। ਬੱਸ ਇਕੋ ਨਿਸ਼ਾਨਾ ਏ ਚੋਗਾ ਚੁਗਣਾ, ਜਿਥੋਂ ਵੀ ਮਿਲੇ, ਰਾਤ ਨੂੰ ਆਪਣੇ ਆਲਣੇ ਵਿਚ ਪਹੁੰਚਣਾ। ਕਿਸੇ ਥਾਂ ਤੇ ਕੋਈ ਕਬਜ਼ਾ ਨਹੀਂ, ਕੋਈ ਝਗੜਾ ਨਹੀਂ, ਕਿਸੇ ਨੇ ਇਕ ਥਾਓਂ ਉਡਾਇਆ, ਉਹ ਉੱਡ ਕੇ ਦੂਜੇ ਖੇਤ ਚਲੇ ਜਾਂਦੇ ਹਨ। ਗੁੱਸਾ ਨਹੀਂ ਗਿੱਲਾ ਨਹੀਂ।

ਗੱਲ ਜਾਰੀ ਰਖਦਿਆਂ ਉਹਨਾਂ ਫਲਸਫਾਨਾਂ ਅੰਦਾਜ਼ ਵਿਚ ਆਖਿਆ। "ਇਹ ਸਾਰੇ ਪੁਆੜੇ ਕਬਜ਼ੇ ਤੇ ਦਾਵੇ ਦੇ ਨੇ। ਬੰਦੇ ਨੂੰ ਤੁਸੀਂ ਖੁਲ ਦੇ ਦਿਓ, ਇਹ ਕੱਲਾ ਹੀ ਸਾਰੀ ਦੁਨੀਆ ਤੇ

ਕਬਜ਼ਾ ਕਰ ਕੇ ਆਖੇ ਗਾ, ਇਹ ਸਾਰੀ ਧਰਤੀ ਤਾਂ ਮੇਰੀ ਏ। ਬੜਾ ਚੰਗਾ ਏ ਜੇ ਸਾਰੇ ਲੋਕ ਕਿਸੇ ਹੋਰ ਧਰਤੀ ਤੇ ਜਾ ਵੱਸਣ।"

ਇਤਿਹਾਸਿਕ ਪਰਮਾਣ ਦੇਂਦਿਆਂ ਕਵੀ ਜੀ ਨੇ ਕਿਹਾ ਸਕੰਦਰ, ਮਹਿਮੂਦ ਗ਼ਜ਼ਨਵੀ, ਮੁਹੰਮਦ ਗੌਰੀ, ਬਾਬਰ, ਨਾਦਰਸ਼ਾਹ, ਅਹਿਮਦ ਸ਼ਾਹ ਅਬਦਾਲੀ, ਅੰਗਰੇਜ਼ਾਂ ਤੇ ਹੋਰ ਅਨੇਕਾਂ ਕਬਜ਼ਾ ਕਰਨ ਦੇ ਮੰਤਵ ਨਾਲ ਹੀ ਹਮਲਾਵਰ ਬਣੇ ਤੇ ਅਣਗਿਣਤ ਮਨੁੱਖ ਅਨਿਆਈ ਮੌਤ ਦੇ ਸ਼ਿਕਾਰ ਹੋਏ। ਇਨਸਾਨ ਉਤੇ ਇਹ ਪਾਬੰਦੀਆਂ, ਪਾਸਪੋਰਟ, ਵੀਜ਼ੇ ਏਸੇ ਵਾਸਤੇ ਲਾਗੂ ਕਰਨੇ ਪਏ। ਇਹਦੀ ਕਬਜ਼ੇ ਦੀ ਭਾਵਨਾ ਨੂੰ ਨੱਥ ਪਾਣ ਲਈ। ਔਹ ਵੇਖ ਇਕ ਚੂਹਾ ਏਸ ਖੁਡੋਂ ਨਿਕਲ ਕੇ ਹਿੰਦੁਸਤਾਨ ਜਾ ਵੜਿਆ ਏ, ਕਬਜ਼ੇ ਦੀ ਭਾਵਨਾ ਤੋਂ ਦੂਰ ਇਹ ਕਿੰਨਾਂ ਆਜ਼ਾਦ ਏ।" ਕਵੀ ਜੀ ਨੇ ਇਕ ਮੋਟਾ ਚੂਹਾ ਹਿੰਦੁਸਤਾਨ ਨੂੰ ਜਾਂਦਾ ਵਿਖਾਇਆ।

ਮੈਂ ਬਹੁਤ ਹੱਸਿਆ, ਧਿਆਨ ਆਇਆ। ਹਾਲੇ ਕੁਝ ਰਹਿੰਦੇ ਸਨ, ਤਲਾਸ਼ੀ ਕਰਾਣ ਵਾਲੇ, ਅਸੀਂ ਬੈਂਚ ਤੋਂ ਉੱਠੇ ਤੇ ਪਲੇਟ ਫਾਰਮ ਤੇ ਟਹਿਲਣ ਲੱਗ ਪਏ, ਅਸਾਂ ਵੇਖਿਆ ਓਸ ਸਰਦਾਰ ਨੂੰ ਕਾਠੀਆਂ ਸਿਰ ਤੇ ਚੁਕਾਈ। ਪੁਲੀਸ ਵਾਲੇ ਆਪਣੀ ਗੱਡੀ ਵੱਲ ਲਿਜਾ ਰਹੇ ਸਨ, ਕੁਝ ਹੋਰ ਸੱਜਣ ਵੀ ਸਨ, ਉਹਨਾਂ ਵੀ ਕੁਝ ਐਸਾ ਹੀ ਨੇਕ ਕੰਮ ਕੀਤਾ ਹੋਵੇਗਾ। ਮੈਂ ਸੋਚਿਆ, ਜੇ ਮੈਂ ਕਵੀ ਜੀ ਦੀ ਗੱਲ ਨਾਂ ਮੰਨਦਾ ਤਾਂ ਮੈਂ ਵੀ ਇਹਨਾਂ ਦੇ ਨਾਲ ਹੀ ਸ਼ਾਮਲ ਹੋਣਾ ਸੀ। ਮੇਰੇ ਮੂੰਹੋਂ ਨਿਕਲ ਗਿਆ, ਜਾਨ ਬਚੀ ਤੋ ਲਾਖੋਂ ਪਾਏ ਤੇ ਕਵੀ ਜੀ ਨੇ ਅਖਾਣ ਪੂਰਾ ਕਰ ਦਿੱਤਾ, ਲੌਟ ਕੇ ਬੁਧੂ ਘਰ ਕੋ ਆਏ।"

ਕਵੀ ਜੀ ਸਮਝ ਗਏ ਸਨ ਕਿ ਮੁਲਜ਼ਮਾਂ ਨੂੰ ਵੇਖ ਕੇ ਹੀ ਮੈਂ ਅਖਾਣ ਪਾਇਆ ਸੀ।

ਬਪਾਰੀ ਯਾਤਰੂਆਂ ਦੀ ਲਾਈਨ ਖਤਮ ਹੋਈ ਤੇ ਮੈਂ ਫੇਰ ਅਖਾਣ ਜੜਿਆ, "ਕੁਫਰ ਟੂਟਾ ਖ਼ੁਦਾ ਖ਼ੁਦਾ ਕਰਕੇ," ਸ਼ੁਕਰ ਹੋਇਆ ਮੇਰਾ ਚਰਖਾ ਟੁੱਟਾ ਜਿੰਦ ਅਜਾਬੋਂ ਛੁੱਟੀ।

ਲੋਕ ਗੱਡੀ ਵਿਚ ਸਾਮਾਨ ਤੁੰਨ ਰਹੇ ਸਨ ਤੇ ਹਫੜਾ ਤਫੜੀ ਅੱਗੇ ਤੋਂ ਵੀ ਜ਼ਿਆਦਾ ਸੀ, ਕਿਸੇ ਦੀ ਗੰਢ ਕਿਸੇ ਚੁੱਕ ਲਈ ਸੀ, ਕਿਸੇ ਦੀਆਂ ਬਾਦਾਮਾਂ ਦੀਆਂ ਗਿਰੀਆਂ ਓਥੇ ਰਹਿ ਗਈਆਂ ਸਨ।

ਕੋਸ਼ਿਸ਼ ਕੀਤਿਆਂ ਗੱਡੀ ਵਿਚ ਸੀਟਾਂ ਮਿਲ ਗਈਆਂ, ਵਿਸਲ ਹੋਈ ਗਾਰਡ ਨੇ ਝੰਡੀ ਦਿੱਤੀ ਤੇ ਗੱਡੀ ਅੰਮ੍ਰਿਤਸਰ ਨੂੰ ਰਵਾਨਾ ਹੋਈ।

ਅੰਮ੍ਰਿਤਸਰ ਸਟੇਸ਼ਨ ਆ ਗਿਆ, ਅਸੀਂ ਉਤਰੇ ਤੇ ਭੀੜ ਤੋਂ ਪਹਿਲਾਂ ਹੀ ਗੇਟ ਪਾਰ ਕਰ ਲਿਆ, ਮੋਢੇ ਤੇ ਬੈਗ ਤੇ ਹੱਥ ਵਿਚ ਅੰਗੂਰਾਂ ਦੇ ਲਫ਼ਾਫ਼ੇ, ਇਹ ਹੀ ਤਾਂ ਸਾਮਾਨ ਸੀ ਸਾਡਾ। ਮੈਂ ਫੇਰ ਅਖਾਣ ਪਾਇਆ, "ਹੌਲਾ ਭਾਰ ਤੇ ਸਾਥ ਦਾ ਮੋਹਰੀ।"

"ਠੀਕ ਏ, ਠੀਕ ਏ! ਤੂੰ ਮੌਕਾ ਨਾ ਜਾਣ ਦਵੀਂ ਮਿਤਰਾ।" ਕਵੀ ਜੀ ਨੇ ਮੈਨੂੰ ਗਲਵਕੜੀ ਪਾਂਦਿਆਂ ਆਖਿਆ। ਰਿਕਸ਼ਾ ਲਿਆ ਤੇ ਨਾਮਧਾਰੀ ਧਰਮਸ਼ਾਲਾ ਪਹੁੰਚ ਗਏ। ਪਤਾ ਲੱਗਾ ਹਜ਼ੂਰ ਸ੍ਰੀ ਸਤਿਗੁਰੂ ਜੀ ਸੁਖ ਆਸਨ ਹੋ ਚੁੱਕੇ ਸਨ। ਸਾਨੂੰ ਵੀ ਮਹੰਤ ਜੀ ਨੇ ਜਗਾ ਦੇ ਦਿੱਤੀ ਤੇ ਅਸੀਂ ਨੀਂਦਰ ਦੇ ਪੰਘੂੜੇ ਵਿਚ ਹੁਲਾਰੇ ਲੈਣ ਲੱਗ ਪਏ।

ਸਵੇਰੇ ਆਸਾ ਦੀ ਵਾਰ ਵਿਚ ਪਾਤਸ਼ਾਹਾਂ ਨੂੰ ਨਮਸਕਾਰ ਕੀਤੀ ਤੇ ਅੰਗੂਰਾਂ ਦੇ ਲਫ਼ਾਫ਼ੇ ਭੇਟ ਕੀਤੇ। ਕਵੀ ਜੀ ਨੇ ਉੱਚੀ ਸਾਰੀ ਆਖਿਆ : "ਹਜ਼ੂਰ ਇਸ ਸਿਰਫ ਆਪ ਜੀ ਦੀ ਰਸਨੀ ਲਾਇਕ ਹੀ ਅਸੀਂ ਪਾਕਿਸਤਾਨ ਤੋਂ ਲੈ ਕੇ ਆਏ ਹਾਂ। ਅਸੀਂ ਡਰਾਈ ਫਰੂਟ ਨਹੀਂ ਵੈਟ (ਗਿੱਲਾ) ਫਰੂਟ ਹੀ ਲਿਆਏ ਹਾਂ।"

ਸਤਿਗੁਰੂ ਜੀ ਮੁਸਕਰਾਏ ਤੇ ਲਫਾਫੇ ਪਾਸੇ ਰੱਖਣ ਦਾ ਇਸ਼ਾਰਾ ਕੀਤਾ। ਉਹਨਾਂ ਹਾਲੇ ਬੋਲਣਾ ਨਹੀਂ ਸੀ। ਆਸਾ ਦੀ ਵਾਰ ਦਾ ਭੋਗ ਪਿਆ, ਜਲ ਪਾਣੀ ਛਕ ਹੀ ਰਹੇ ਸਾਂ ਕਿ ਸ੍ਰੀ ਹਜ਼ੂਰ ਨੇ ਸਾਨੂੰ ਹਾਜ਼ਰ ਹੋਣ ਲਈ ਹੁਕਮ ਘੱਲਿਆ।

ਜਲਦੀ ਜਲਦੀ ਅਸੀਂ, ਪੌੜੀਆਂ ਚੜ੍ਹ ਕੇ ਦਰਸ਼ਨ ਕਰ ਕੇ ਇਕ ਪਾਸੇ ਬੈਠ ਗਏ। ਕਾਫੀ ਪਤਵੰਤੇ ਸੱਜਣ ਬੈਠੇ ਸਨ, ਸੱਚੇ ਪਾਤਸ਼ਾਹ ਓਹੀ ਅੰਗੂਰ ਰਸਨੀ ਲਾ ਰਹੇ ਸਨ, ਸਾਡੇ ਵਲ ਕਿਰਪਾ ਦ੍ਰਿਸ਼ਟੀ ਕਰਕੇ ਅਸਾਂ ਨੂੰ ਕਿਹਾ, "ਅੰਗੂਰ ਠੀਕ ਹੀ ਵਧੀਆ ਨੇ ਕਵੀ ਜੀ, ਇਹ ਹੀ ਚਮਨ ਦੇ ਅੰਗੂਰ ਨੇ।" ਤੁਹਾਡੇ ਚਰਨੀ ਲੱਗ ਕੇ ਗਰੀਬ ਨਿਵਾਜ਼ ਇਹ ਹੋਰ ਵਧੀਆ ਤੇ ਵਡਭਾਗੇ ਹੋ ਗਏ ਨੇ। ਕਵੀ ਜੀ ਨੇ ਨਿੰਮ੍ਰਿਤਾ ਨਾਲ ਅਰਜ਼ ਕੀਤੀ।

ਸਤਿਗੁਰੂ ਜੀ ਨੇ ਸਾਡੇ ਸਫ਼ਰ ਬਾਰੇ ਪੁੱਛਿਆ। ਕਵੀ ਜੀ ਨੇ ਗਿਆਨੀ ਅਬਾਦੁਲਾ, ਭਾਈ ਨਸੀਰ, ਭਾਈ ਤਾਬਾ ਬਾਰੇ ਵਿਸਥਾਰ ਨਾਲ ਦੱਸਿਆ।

ਪਾਤਸ਼ਾਹਾਂ ਇਕ ਹੌਕਾ ਲਿਆ ਤੇ ਆਖਿਆ ਭਾਈ ਨਸੀਰ ਤੇ ਉਸਤਾਦ ਭਾਈ ਤਾਬਾ ਕਿੰਨੇ ਕੀਮਤੀ ਆਦਮੀ ਨੇ, ਪਰ ਮਿੱਟੀ ਵਿਚ ਵਿਚਾਰੇ ਰੁਲ ਰਹੇ ਨੇ। ਬਹੁਤ ਜਤਨ ਕੀਤੇ ਕਿ ਉਹ ਏਥੇ ਹੀ ਰਹਿ ਜਾਣ ਪਰ ਗੱਲ ਬਣੀ ਨਹੀਂ, ਬੜਾ ਵੱਡਾ ਖ਼ਜ਼ਾਨਾ ਸੀ ਉਹਨਾਂ ਕੋਲ ਗੁਰਮਤ ਸੰਗੀਤ ਤੇ ਸੁਰਤਾਲ ਦਾ।"

ਹਾਂ ਸੱਚੇ ਪਾਤਸ਼ਾਹੋ ਹੁਣ ਤਾਂ "ਗੱਧੇ ਗੱਲ ਮੋਤੀ" ਪਏ ਹੋਣ ਵਾਲੀ ਗੱਲ ਏ। ਉਹਨਾਂ ਨੂੰ ਕੀਹ ਸਾਰ ਏ ਏਸ ਲਾਲ ਦੀ "ਮੈਂ ਕੋਲੋਂ ਹੀ ਅਰਜ਼ ਕੀਤੀ।"

ਕਈ ਦੇਰ ਗੱਲਾਂ ਹੁੰਦੀਆਂ ਰਹੀਆਂ ਪਾਕਿਸਤਾਨ ਬਾਰੇ ਤੇ ਕੁਝ ਦੇਰ ਬਾਦ ਅਸੀਂ ਥੱਲੇ ਆ ਗਏ।

ਦੂਜੇ ਦਿਨ ਅਮਨ ਕਾਨਫਰੰਸ ਵਿਚ ਸ਼ਾਮਲ ਹੋਏ।

ਏਸ ਤਰਾਂ ਪਾਕਿਸਤਾਨ ਦੀ ਯਾਤਰਾ ਨਾਲ ਸਰਸ਼ਾਰ ਹੋਏ ਅਸੀਂ ਸੀ ਜੀਵਨ ਨਗਰ ਪਹੁੰਚੇ।

-ਸਮਾਪਤ

# ਸ. ਸਰਦਾਰਾ ਸਿੰਘ ਜੀ

ਸੰਸਾਰ ਪ੍ਰਸਿੱਧ ਸ਼ਾਲ, ਕੰਬਲ, ਚੱਦਰਾਂ, ਕਾਰਡੀਗਨ, ਸਵੈਟਰ ਅਤੇ ਹੋਰ ਸਾਮਾਨ ਬਨਾਉਣ ਵਾਲੀ ਲੁਧਿਆਣਾ ਦੀ ਫਰਮ ਉਦੇ ਨਿਟਵੀਅਰ-ਓਸਟਰ ਗਰੁਪ ਕਾਰਖਾਨਿਆਂ ਨੂੰ ਸਥਾਪਤ ਕਰਨ ਵਾਲੇ ਸ. ਸਰਦਾਰਾ ਸਿੰਘ ਜੀ ਚੁੱਘ ਇਕਾਨਵੇਂ ਸਾਲ ਦੀ ਉਮਰ ਮਾਣ ਕੇ ੧੩ ਸਤੰਬਰ ੨੦੦੭ ਨੂੰ ਅੰਮ੍ਰਿਤ ਵੇਲੇ ਢਾਈ ਵਜੇ ਆਪਣੀ ਸੰਸਾਰ ਯਾਤਰਾ ਬਹੁਤ ਸ਼ਾਨ ਨਾਲ ਸੰਪੂਰਨ ਕਰ ਗਏ ਹਨ।

ਓਸਟਰ ਗਰੁਪ ਆਫ ਇੰਡਸਟਰੀਜ਼ ਦੇ ਨਾਮ ਨਾਲ ਮਸ਼ਹੂਰ ਇਸ ਕਾਰੋਬਾਰੀ ਅਦਾਰੇ ਦੇ ਵਰਤਮਾਨ ਰੁਕਨ ਸ. ਜਗਮੋਹਨ ਸਿੰਘ– ਸੂਬਾ ਹਰਭਜਨ ਸਿੰਘ – ਸ. ਗੁਰਬਖਸੀਸ਼ ਸਿੰਘ ਇਸ ਵੇਲੇ ਨਾਮਧਾਰੀ ਸਿੱਖ ਸਮਾਜ ਤੋਂ ਇਲਾਵਾ, ਲੁਧਿਆਣਾ ਸ਼ਹਿਰ ਦੇ ਰਾਜਸੀ ਸਮਾਜਕ ਅਤੇ ਵਿਦਿਅਕ ਖੇਤਰ ਵਿਚ ਬਹੁਤ ਉੱਘਾ ਨਾਮ ਹਨ। ਇਹ ਸਭ ਕੁਝ ਸਥਾਪਤ ਕਰਨ ਵਾਲੇ ਆਪ ਦੇ ਸਤਿਕਾਰਤ ਪਿਤਾ ਸ. ਸਰਦਾਰਾ ਸਿੰਘ ਹੀ ਸਨ। ਬਹੁਤ ਘੱਟ ਇਵੇਂ ਹੁੰਦਾ ਹੈ ਕਿ ਵਿਅਕਤੀ ਦੇ ਨਾਮ ਅਨੁਸਾਰ ਹੀ ਉਸ ਦੀ ਸ਼ਖਸੀਅਤ ਹੋਵੇ। ਸ. ਸਰਦਾਰਾ ਸਿੰਘ ਜੀ ਨੇ ਅਪਣੇ ਨਾਮ ਅਨੁਸਾਰ ਹੀ ਸਰਦਾਰੀ ਦਾ ਜੀਵਨ ਬਿਤਾਇਆ ਹੈ। ਸ. ਸਰਦਾਰਾ ਸਿੰਘ ਜੀ ਦੀ ਜੀਵਨ ਕਹਾਣੀ ਬਹੁਤ ਮਿਹਨਤ ਹਿੰਮਤ ਸਿਦਕ ਅਤੇ ਭਰੋਸੇ ਦੀ ਕਹਾਣੀ ਹੈ ਜਿਸ ਉਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਸੀਮ ਕ੍ਰਿਪਾ ਦ੍ਰਿਸ਼ਟੀ ਰਹੀ ਹੈ। ਸੁਭਾਓ ਵੱਲੋਂ ਆਪ ਬਹੁਤ ਨਿਮਰ, ਘੱਟ ਬੋਲਣ ਵਾਲੇ ਅਤੇ ਪਿੱਛੇ ਪਿੱਛੇ ਰਹਿਣ ਵਾਲੇ ਸਨ ਪਰ ਭਜਨ ਬੰਦਗੀ ਅਤੇ ਗੁਰਬਾਣੀ ਅਭਿਆਸ ਵਿਚ ਭਿੱਜੇ ਰਹਿੰਦੇ ਸਨ। ਉਹ ਉਹਨਾਂ ਲੋਕਾਂ ਵਿੱਚੋਂ ਸਨ ਜਿਨ੍ਹਾਂ ਨੂੰ ਮਿਸਾਲ ਵਜੋਂ ਦੱਸਿਆ ਜਾ ਸਕਦਾ ਹੈ ਕਿ ਭਜਨ ਬਾਣੀ ਅਤੇ ਸਤਿਗੁਰੂ ਪ੍ਰਤੀ ਆਸਥਾ ਸ਼ਰਧਾ ਦਾ ਪਰਤਾਪ ਕੈਸਾ ਹੁੰਦਾ ਹੈ। ਸੰਤ ਸਰਦਾਰਾ ਸਿੰਘ ਜੀ ਦਾ ੧੩ ਸਤੰਬਰ ੨੦੦੭ ਨੂੰ ਹੀ ਸਸਕਾਰ ਸੀ। ਜਲੰਧਰੋਂ ਚਲੇ ਤਾਂ ਲੁਧਿਆਣੇ ਦੇ ਅੱਧ ਵਿਚ ਗੁਰਾਇਆ ਲੰਘ ਕੇ ਸਾਡੀ ਕਾਰ ਖਰਾਬ ਹੋ ਗਈ। ਫਗਵਾੜੇ ਸ. ਅਮਰਜੀਤ ਸਿੰਘ ਨੂੰ ਫੋਨ ਕਰ ਕਰਵਾ ਕੇ ਠੀਕ ਕੀਤੀ ਗਈ ਗੱਡੀ ਜਦੋਂ ਤੁਰਨ ਜੋਗੀ ਹੋਈ ਤਾਂ ਬਹੁਤ ਦੇਰੀ ਹੋ ਚੁੱਕੀ ਸੀ। ਫੇਰ ਵੀ ਵਾਪਸ ਮੁੜਣ ਦੀ ਬਜਾਏ ਲੁਧਿਆਣੇ ਵੱਲ ਨੂੰ ਹੀ ਗੱਡੀ ਦਾ ਮੂੰਹ ਹੋ ਗਿਆ। ਨੀਯਤ ਸਮੇਂ ਤੋਂ ਘੰਟਿਆਂ ਬਾਦ ਜਦੋਂ ਅਸੀਂ ਡੁਗਰੀ ਵਾਲੀ ਨਹਿਰ ਦੇ ਕੋਲ ਪੁੱਜੇ ਤਾਂ ਸਾਰੀ ਆਵਾਜਾਈ ਰੁੱਕੀ ਹੋਈ ਸੀ। ਨਹਿਰ ਦੇ ਨਾਲ ਵਾਲੀ ਸੜਕ ਤੇ ਵੱਡਾ ਜਲੂਸ ਜਾ ਰਿਹਾ ਸੀ। ਦਰ ਅਸਲ ਇਹ ਸੰਤ ਸਰਦਾਰਾ ਸਿੰਘ ਜੀ ਦੀ ਅੰਤਮ ਯਾਤਰਾ ਹੀ ਸੀ। ਉਚੀਆਂ ਸੁਰਾਂ ਵਿਚ ਢੋਲਕ ਛੈਣਿਆਂ ਨਾਲ ਸ਼ਬਦ ਪੜ੍ਹ ਰਹੇ ਨਾਮਧਾਰੀ ਸਿੰਘ ਅਗੇ ਅਗੇ ਚਲ ਰਹੇ ਸਨ ਮਗਰ ਲੋਕਾਂ ਦਾ ਬੇਪਨਾਹ ਹਜੂਮ ਅਤੇ ਗਡੀਆਂ ਕਾਰਾਂ ਮੋਟਰਾਂ ਦਾ ਕੋਈ ਅੰਤ ਨਹੀਂ ਸੀ। ਅਸੀਂ ਅਪਣੀ ਗੱਡੀ ਸ਼ਮਸ਼ਾਨਘਾਟ ਤੋਂ ਬਹੁਤ ਦੂਰ ਖੜੀ ਕਰ ਕੇ ਪੈਦਲ ਹਿੰਮਤ ਕਰ ਕੇ ਸ਼ਾਮਲ ਹੋ ਸਕੇ। ਇਹ ਸੀ ਸੰਤ ਸਰਦਾਰਾ ਸਿੰਘ ਜੀ ਦੀ ਸ਼ਖਸੀਅਤ ਦੀ ਖੁਸ਼ਬੋ ਦਾ ਕਮਾਲ। ੨੩ ਸਤੰਬਰ ੨੦੦੭ ਨੂੰ ਸੰਤਾਂ ਨਮਿਤ ਪਾਠਾਂ ਦੇ ਭੋਗ ਪਾਏ ਗਏ ਅਤੇ ਇਕ ਭਾਰੀ ਮੇਲਾ ਹੋਇਆ। ਏਨੇ ਦਿਨ ਪ੍ਰਸਿੱਧ ਵੀਚਾਰਵਾਨ ਜਥੇਦਾਰ ਸੇਵਾ ਸਿੰਘ ਜੀ ਦਿੱਲੀ ਵਾਲੇ ਰੋਜ਼ਾਨਾ ਕੱਥਾ ਕੀਰਤਨ ਨਾਲ ਪਰਿਵਾਰ ਨੂੰ ਭਾਣੇ ਅਤੇ ਹੁਕਮ ਮੰਨਣ ਦਾ ਸੰਦੇਸ਼ ਸੁਣਾਂਦੇ ਰਹੇ।



ਸੰਤ ਸਰਦਾਰਾ ਸਿੰਘ ਚੁੱਘ ਜੀ ਦਾ ਜਨਮ ਸੰਨ ੧੯੧੬ ਵਿਚ ਸਾਂਝੇ ਪੰਜਾਬ ਦੇ ਸਰਗੋਧਾ ਹੁਣ ਪਾਕਿਸਤਾਨ ਵਿਚ ਪਿਤਾ ਭਾਈ ਜਵੰਦ ਸਿੰਘ ਜੀ ਦੇ ਘਰ ਹੋਇਆ। ਸੰਨ ੧੯੪੭ ਦੇ ਘੁਲਘਾਰੇ ਬਾਦ ਆਪ ਨੇ ਜਗਰਾਓਂ ਕੋਲ ਛਜਾਵਾਲ ਵਿਚ ਕਰਿਆਣੇ ਅਤੇ ਬਜਾਜੀ ਦੀ ਦੁਕਾਨ ਖੋਲ੍ਹੀ। ੧੯੫੨ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਹੋਏ। ਪੰਡਿਤ ਗੋਪਾਲ ਸਿੰਘ ਜੀ ਦੇ ਦੀਵਾਨ ਤੋਂ ਪ੍ਰਭਾਵਤ ਹੋ ਕੇ। ਆਪ ਨਾਮਧਾਰੀ ਸਜ ਗਏ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨਾਂ ਅਤੇ ਕ੍ਰਿਪਾ ਦਾ ਸੁਖ ਮਾਣਿਆ। ਸੰਨ ੧੯੫੯ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਗੁਰਗੱਦੀ ਤੇ ਸਸ਼ੋਭਿਤ ਹੋਏ ਤਾਂ ਸੰਤ ਸਰਦਾਰਾ ਸਿੰਘ ਜੀ ਨਵੇਂ ਸਤਿਗੁਰੂ ਜੀ ਨਾਲ ਬਹੁਤ ਪ੍ਰੇਮ ਅਤੇ ਸ਼ਰਧਾ ਨਾਲ ਹੋਰ ਵੀ ਨੇੜੇ ਹੋ ਗਏ। ੧੯੭੫ ਵਿਚ ਬਹੁਤ ਘੱਟ ਪੂੰਜੀ ਨਾਲ ਲੁਧਿਆਣਾ ਵਿਚ ਉਦੇ ਨਿਟਵੀਯਰ ਦੇ ਨਾਂਅ ਹੇਠ ਹੋਇਜ਼ਰੀ ਦਾ ਕਾਰਖਾਨਾ ਸਥਾਪਤ ਕੀਤਾ। ਮੁੱਖ ਕਾਰਨ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸੀ, ਨਾਲ ਸੰਤ ਸਰਦਾਰਾ ਸਿੰਘ ਜੀ ਦੀ ਮਿਹਨਤ, ਦੂਰ ਅੰਦੇਸ਼ੀ, ਹਲੀਮੀ ਸੂਝ

ਬੂਝ, ਨਾਮ ਸਿਮਰਨ ਅਤੇ ਗੁਰਬਾਣੀ ਅਭਿਆਸ ਸਹਾਇਕ ਕਾਰਨ ਬਣੇ ਅਤੇ ਇਹ ਅਦਾਰਾ ਅੱਗੇ ਤੋਂ ਅੱਗੇ ਤਰੱਕੀ ਕਰਦਾ ਗਿਆ। ਸੰਤਾਂ ਦੇ ਤਿਨਾਂ ਹੀ ਸਪੁੱਤਰਾਂ ਸ. ਮਨਮੋਹਣ ਸਿੰਘ, ਸੂਬਾ ਹਰਭਜਨ ਸਿੰਘ ਅਤੇ ਗੁਰਬਖ਼ਸ਼ੀਸ਼ ਸਿੰਘ ਨੇ ਆਪਣੇ ਮਹਾਨ ਪਿਤਾ ਦੀ ਇੱਛਾ ਅਤੇ ਆਸ਼ੀਰਵਾਦ ਸਦਕਾ ਡੱਟ ਕੇ ਮਿਹਨਤ ਕੀਤੀ ਅਤੇ ਉਦੇ ਨਿਟਵੀਅਰ ਤੋਂ ਓਸਟਰ ਗਰੁੱਪ ਦੇ ਰੂਪ ਵਿਚ ਇਕ ਵੱਡੀ ਵਪਾਰਕ ਸਲਤਨਤ ਕਾਇਮ ਕਰ ਦਿੱਤੀ। ਪੂਰੇ ਵਿਸ਼ਵ ਵਿਚ ਓਸਟਰ ਓਸਟਰ ਹੋ ਗਿਆ। ਯੂਰਪ ਅਤੇ ਵਿਸ਼ੇਸ਼ ਕਰ ਕੇ ਪੁਰਾਣੇ ਸੋਵੀਅਤ ਯੂਨੀਅਨ (ਰੂਸ) ਦੇ ਬਜ਼ਾਰਾਂ ਵਿਚ ਓਸਟਰ ਦਾ ਤਿਆਰ ਮਾਲ ਸਵੈਟਰ, ਕੋਟੀਆਂ, ਹੋਮ ਫਿਨਿਸ਼ਿੰਗ ਸਮਾਨ ਅਤੇ ਹੋਰ ਰੈਡੀਮੇਡ ਉਤਪਾਦਨ ਬਹੁਤ ਸਲਾਹਿਆ ਗਿਆ।

ਸੰਤ ਸਰਦਾਰਾ ਸਿੰਘ ਜੀ ਦੇ ਤਿੰਨਾਂ ਸਪੁੱਤਰਾਂ ਨੇ ਜਿਥੇ ਅਪਣੇ ਪੂਜਯ ਪਿਤਾ ਜੀ ਦੀ ਸਰਦਾਰੀ ਵਿਚ ਕਾਰੋਬਾਰ ਵਿਚ ਝੰਡੇ ਗੱਢੇ ਉਥੇ ਪੂਰੇ ਜੋਸ਼ ਅਤੇ ਲਗਣ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਰ ਹੁਕਮ ਅਤੇ ਇਛਾ ਤੇ ਫੁਲ ਚੜ੍ਹਾਏ। ਸ੍ਰੀ ਭੈਣੀ ਸਾਹਿਬ ਦੇ ਨਵ ਨਿਰਮਾਨ ਵਿਚ ਉਘਾ ਹਿੱਸਾ ਪਾਇਆ ਅਤੇ ਸਾਧ ਸੰਗਤ ਪ੍ਰਤੀ ਬਹੁਤ ਆਦਰ ਸਨਮਾਨ ਵਾਲਾ ਵਤੀਰਾ ਰੱਖਿਆ। ਸ੍ਰੀ ਭੈਣੀ ਸਾਹਿਬ ਦੇ ਵੱਡੇ ਮੇਲਿਆ ਸਮੇਂ ਅਪਣੇ ਪਰਿਵਾਰ ਵੱਲੋਂ ਹੀ ਆਓ-ਭਗਤ ਦੇ ਕੈਂਪ ਲਾ ਕੇ ਸੰਗਤ ਦੀ ਸੇਵਾ ਕਰਦੇ ਰਹੇ। ਸੰਨ ੧੯੯੪ ਵਿਚ ਸਤਿਗੁਰੂ ਜੀ ਨੇ ਨੌਜਵਾਨ ਹਰਭਜਨ ਸਿੰਘ ਜੀ ਨੂੰ ਨਾਮਧਾਰੀ ਸੂਬਾ ਦੀ ਉਚ ਪਦਵੀ ਨਾਲ ਸਨਮਾਨਿਆ। ਸੂਬਾ ਜੀ ਬਾਦ ਵਿਚ ਲੁਧਿਆਣਾ ਇੰਪਰੂਵਮੈਂਟ ਟਰੱਸਟ ਦੇ ਸਤਿਕਾਰਤ ਮੈਂਬਰ ਵੀ ਰਹੇ ਹਨ ਅਤੇ ਲੁਧਿਆਣਾ ਦੇ ਜਨ ਜੀਵਨ ਵਿਚ ਅਹਿਮ ਅਸਥਾਨ ਰੱਖਦੇ ਹਨ। ਸ. ਮਨਮੋਹਨ ਸਿੰਘ ਗੁਰਬਖ਼ਸ਼ੀਸ ਸਿੰਘ ਵੀ ਸੂਬਾ ਜੀ ਸਮੇਤ ਇੰਡਸਟਰੀ ਵਿਚ ਅਹਿਮ ਸਤਿਕਾਰਤ ਥਾਂ ਰੱਖਦੇ ਹਨ। ਸੰਤ ਸਰਦਾਰਾ ਸਿੰਘ ਜੀ ਦਾ ਪਰਿਵਾਰ ਨਾਮਧਾਰੀ ਸ਼ਹੀਦਾਂ ਦੇ ਮੇਲਿਆਂ ਅਤੇ ਹੋਰ ਵੱਡੇ ਸਮਾਗਮਾਂ ਦੀ ਪ੍ਰਾਹੁਣਾਚਾਰੀ ਕਈ ਸਾਲਾਂ ਤੋਂ ਕਰਦਾ ਆ ਰਿਹਾ ਹੈ। ਧਰਮ ਅਤੇ ਸਮਾਜ ਲਈ ਕੀਤੇ ਹੋਰ ਕਾਰਜਾਂ ਦਾ ਜ਼ਿਕਰ ਸ਼ਾਇਦ ਉਹ ਆਪ ਵੀ ਕਰਨਾ ਪਸੰਦ ਨਹੀਂ ਕਰਣਗੇ। ਹਾਂ ਸਾਹਿਤ ਕਾਰਜਾਂ 'ਚ ਵੀ ਉਹ ਸਹਾਈ ਹਨ ਅਤੇ 'ਵਰਿਆਮ' ਦੇ ਨਾਲ ਖੜੇ ਹੋਣਾ, ਇਸ ਨੂੰ ਪੜ੍ਹ ਕੇ ਸਾਫ ਰਾਏ ਦੇਣੀ ਅਤੇ ਆਰਥਕ ਮਦਦ ਇਸ ਦਾ ਜ਼ਿਕਰ ਕਰਨ ਤੋਂ ਬਗੈਰ ਅਸੀਂ ਰਹਿ ਨਹੀਂ ਸਕਦੇ।

ਸੰਤ ਸਰਦਾਰਾ ਸਿੰਘ ਜੀ ਨਮਿਤ ਮੇਲੇ ਦਾ ਪਰਬੰਧ ਬਾਬਾ ਗੁਰਮੁੱਖ ਸਿੰਘ ਹਾਲ, ਗੁਰਦੁਆਰਾ ਰਾਮਗੜ੍ਹੀਆ ਗਰਲਜ਼ ਕਾਲਜ ਵਿਸ਼ਵਕਰਮਾ ਚੌਕ ਲੁਧਿਆਣਾ ਵਿਚ ਕੀਤਾ ਗਿਆ ਸੀ ਅਤੇ ਕਾਲਜ ਦਾ ਬਹੁਤ ਸਾਰਾ ਖੇਤਰ, ਕਾਰ ਪਾਰਕਿੰਗ, ਲੰਗਰ ਅਤੇ ਜੋੜਿਆਂ ਵਾਸਤੇ ਉਪਲੱਬਧ ਸੀ।

ਜਦੋਂ ਅਸੀਂ ਦੀਵਾਨ ਅਸਥਾਨ ਦੇ ਬਾਹਰ ਪੁੱਜੇ ਤਾਂ ਸਪੀਕਰਾਂ ਰਾਹੀਂ ਅਜਿਹੀ ਆਵਾਜ਼ ਆਵੇ ਜਿਸ ਤੋਂ ਇਹ ਪ੍ਰਭਾਵ ਪਵੇ ਕਿ ਜਥੇਦਾਰ ਸੇਵਾ ਸਿੰਘ ਜੀ ਦਾ ਕੀਰਤਨ ਆਰੰਭ ਹੋ ਚੁੱਕਾ ਹੈ। ਜਦੋਂ ਅੰਦਰ ਪੁੱਜੇ ਤਾਂ ਇਕ ਨੌਜਵਾਨ ਨੂੰ ਸ਼ਬਦ-ਕੀਰਤਨ ਕਰਦਿਆਂ ਵੇਖਿਆ ਸੁਣਿਆ ਅਤੇ ਜਥੇਦਾਰ ਸੇਵਾ ਸਿੰਘ ਪਿਛੇ ਬੈਠੇ ਸਨ। ਦਰਅਸਲ ਇਹ ਨੌਜਵਾਨ ਜਥੇਦਾਰ ਗੁਰਦੇਵ ਸਿੰਘ ਸੀ ਜੋ ਖੁਦ ਜਥੇਦਾਰ ਸੇਵਾ ਸਿੰਘ ਜੀ ਦਾ ਹੀ ਪੋਤਰਾ ਹੈ। ਉਹਨਾਂ ਤੋਂ ਬਾਦ ਜਥੇਦਾਰ ਸੇਵਾ ਸਿੰਘ ਜੀ ਦਾ ਦੀਵਾਨ ਕੀਰਤਨ ਆਰੰਭ ਹੋਇਆ ਜੋ ਸਦਾ ਵਾਂਗ ਹੀ ਗਿਆਨ ਅਤੇ ਰਸ ਭਰਪੂਰ ਸੀ। ਆਪ ਨੇ ਸੇਵਾ ਅਤੇ ਸਿਮਰਨ ਦੇ ਪਰਸੰਗ ਵਿਚ ਭਾਈ ਘੱਨਈਆ ਜੀ ਦਾ ਇਤਿਹਾਸ ਬਹੁਤ ਮਾਰਮਕ ਅੰਦਾਜ਼ ਵਿਚ ਸੁਨਾਇਆ। ਪਤਾ ਹੀ ਨਾ ਲਗਾ ਕਿ ਇਕ ਘੰਟਾ ਕਦੋਂ ਬੀਤ ਗਿਆ। ਇਸ ਵੇਲੇ ਮੁੱਖ ਦੀਵਾਨ ਹਾਲ ਅਤੇ ਹੋਰ ਨਾਲ ਲਗਦੇ ਹਾਲ ਦੇ ਅੰਦਰੋਂ ਬਾਹਰੋਂ ਸੰਗਤਾਂ ਨਾਲ ਲਬਾਲਬ ਸਨ। ਜਥੇਦਾਰ ਸੇਵਾ ਸਿੰਘ ਜੀ ਤੋਂ ਬਾਦ ਸ਼੍ਰੋਮਣੀ ਰਾਗੀ ਅਤੇ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਬਲਬੀਰ ਸਿੰਘ ਹੋਰਾਂ ਨੇ ਅਪਣੀ ਗਹਿਰ ਗੰਭੀਰ ਆਵਾਜ਼ ਵਿਚ ਰਾਗ-ਤਾਲ ਦੇ ਪੂਰੇ ਅਧਿਕਾਰ ਨਾਲ ਸ਼ਬਦ ਗਾਇਣ ਕੀਤੇ। ਉਹਨਾਂ ਇਸ ਪਰਿਵਾਰ ਨਾਲ ਅਤੇ ਸ੍ਰੀ ਭੈਣੀ ਸਾਹਿਬ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਆਪਣੀ ਪੁਰਾਣੀ ਪਰਿਵਾਰਕ ਸਾਂਝ ਦਾ ਵੀ ਬਾ ਕਮਾਲ ਜ਼ਿਕਰ ਕੀਤਾ। ਇਸ ਤੋਂ ਬਾਅਦ ਸ੍ਰੀ ਭੈਣੀ ਸਾਹਿਬ ਤੋਂ ਆਏ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਅਤੇ ਉਹਨਾਂ ਦੇ ਸਾਥੀਆਂ ਨੇ ਤਾਰ ਦੇ ਸਾਜ਼ਾਂ ਨਾਲ ਮਨੋਹਰਤਮ, ਉਚੀਆਂ ਸੁਰਾਂ ਅਤੇ ਸੁੱਚੀਆਂ ਗੀਤਾਂ ਨਾਲ ਵਿਸਮਾਦੀ ਕੀਰਤਨ ਕੀਤਾ।

ਨਾਵੇਂ ਮਹੱਲੇ ਦੇ ਸਲੋਕਾਂ ਅਤੇ ਸੱਦ ਬਾਣੀ ਪੜ੍ਹ, ਕੇ ਬਹੁਤ ਸਾਰੇ ਪਾਠਾਂ ਦੇ ਭੋਗ ਪਾਏ ਗਏ। ਅਰਦਾਸ ਉਪਰੰਤ ਸ਼ਰਧਾਂਜਲੀਆਂ ਦਾ ਪ੍ਰੋਗਰਾਮ ਸੀ।

ਇਸ ਸਮਾਗਮ ਤੇ ਏਨਾ ਇਕੱਠ ਸੀ ਕਿ ਸਾਰੇ ਸਜਨਾਂ ਦਾ ਜ਼ਿਕਰ ਕਰਨਾ ਮੁਸ਼ਕਲ ਕਾਰਜ ਹੋ ਗਿਆ ਹੈ। ਬਹੁਤ ਸਾਰੀਆਂ ਵਿਸ਼ੇਸ਼ ਹਸਤੀਆਂ ਹਾਜ਼ਰ ਸਨ, ਬਹੁਤ ਸਾਰੀਆਂ ਸੰਸਥਾਵਾਂ ਦੇ ਮੁੱਖੀ ਆਏ ਸਨ। ਇਸੇ ਤਰ੍ਹਾਂ ਬਹੁਤ ਸਾਰੀਆਂ ਸੰਸਥਾਵਾਂ ਵੱਲੋਂ

ਲਿਖਤੀ ਸ਼ੋਕ ਸੁਨੇਹੇ ਅਤੇ ਮੱਤੇ ਆਏ ਹੋਏ ਸਨ। ਨਾਮਧਾਰੀ ਦਰਬਾਰ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ (ਸਾਬਕਾ ਐਮ. ਪੀ. ਅਤੇ ਪ੍ਰਧਾਨ ਪੰਜਾਬ ਕਾਂਗਰਸ) ਉਚੇਚ ਆਏ ਸਨ। ਪ੍ਰਸਿੱਧ ਵਿਦਵਾਨ ਡਾ. ਰਤਨ ਸਿੰਘ ਜੱਗੀ ਅਤੇ ਉਹਨਾਂ ਦੀ ਜੀਵਨ ਸਾਥਣ, ਅਹਿਮ ਹਸਤੀ ਡਾ. ਗੁਰਸ਼ਰਨ ਕੌਰ ਜੱਗੀ ਪਰਿਵਾਰ ਦੇ ਕਰੀਬੀ ਸਬੰਧੀ ਹਨ, ਸਸਕਾਰ ਅਤੇ ਭੋਗ ਸਮੇਂ ਹਾਜ਼ਰ ਸਨ। ਸ. ਗੁਰਚਰਨ ਸਿੰਘ ਗਾਲਿਬ ਸਾਬਕਾ ਐਮ. ਪੀ., ਪ੍ਰੋ. ਮਹਿੰਦਰ ਸਿੰਘ ਚੀਮਾ, ਡਾ. ਕੇਵਲ ਧੀਰ, ਜਨਰਲ ਸਕੱਤਰ ਸਾਹਿਰ ਕਲਚਰਲ ਅਕੈਡਮੀ, ਸ. ਅਮਰਜੀਤ ਸਿੰਘ ਭਾਟੀਆ ਅਕਾਲੀ ਨੇਤਾ, ਡਾਕਟਰ ਗੁਰਚਰਨ ਅਵਸਥੀ, ਸ. ਮਲਕੀਤ ਸਿੰਘ ਦਾਖਾ ਸਾਬਕਾ ਐਮ. ਐਲ. ਏ. ਸ੍ਰੀ ਸੁਰਿੰਦਰ ਡਾਬਰ ਸਾਬਕਾ ਐਮ. ਐਲ. ਏ. ਸ. ਹਰੀਸ਼ ਰਾਏ ਢਾਂਡਾ ਐਮ. ਐਲ. ਏ. (ਪਾਰਲੀਮੈਂਟਰੀ ਸੈਕਟਰੀ) ਸ. ਜਗਦੀਪ ਸਿੰਘ ਡਾਇਰੈਕਟਰ ਅਪੋਲੋ ਹਸਪਤਾਲ, ਸ. ਸਰੂਪ ਸਿੰਘ ਅਲੱਗ, ਸ੍ਰੀ ਪਰਸ਼ੋਤਮ ਦਾਸ ਸ਼ਰਮਾ ਐਡਵੋਕੇਟ ਸਾਬਕਾ ਚੇਅਰਮੈਨ ਕਾਨੂੰਨੀ ਸੈਲ ਪੰਜਾਬ ਕਾਂਗਰਸ, ਸ੍ਰੀ ਭੈਣੀ ਸਾਹਿਬ ਤੋਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਸੇਵਕ ਸੰਤ ਹਰਪਾਲ ਸਿੰਘ, ਸਾਬਕਾ ਸਕੱਤਰ ਸੰਤ ਤਰਸੇਮ ਸਿੰਘ ਜੀ, ਠੇਕੇਦਾਰ ਹਰਭਜਨ ਸਿੰਘ ਔਰੰਗਾਬਾਦ, ਸੰਤ ਮਹਿੰਦਰ ਸਿੰਘ ਬਾਲੀ ਨਗਰ ਦਿੱਲੀ, ਸੰਤ ਸੇਵਾ ਸਿੰਘ ਜੀ ਤੰਬੂਆਂ ਵਾਲੇ ਦਿੱਲੀ, ਸ. ਜਸਵੰਤ ਸਿੰਘ ਜੀ ਬਨਾਰਸ। ਰਾਮਗੜ੍ਹੀਆ ਐਜੂਕੇਸ਼ਨਲ ਕੌਂਸਲ ਦੇ ਪ੍ਰਧਾਨ ਸ. ਰਣਜੋਧ ਸਿੰਘ, ਨਿਟਵੀਅਰ ਕਲੱਬ ਰਜਿ. ਲੁਧਿਆਣਾ ਦੇ ਪ੍ਰਧਾਨ ਵਿਨੋਦ ਕੇ ਥਾਪਰ, ਸ. ਨਾਹਰ ਸਿੰਘ ਗਿੱਲ ਸਾਬਕਾ ਮੇਅਰ ਲੁਧਿਆਣਾ, ਸ. ਮਨਜੀਤ ਸਿੰਘ ਜਵੱਦੀ ਜਨਰਲ ਸਕੱਤਰ ਪੰਜਾਬ ਕਾਂਗਰਸ, ਸ੍ਰੀ ਕ੍ਰਿਸ਼ਨ ਕੁਮਾਰ ਬਾਵਾ ਪ੍ਰਧਾਨ ਬੈਰਾਗੀ ਮਹਾਂ ਮੰਡਲ ਪੰਜਾਬ, ਸ. ਹਰਭਜਨ ਸਿੰਘ ਡੰਗ ਤੇ ਹੋਰ ਬਹੁਤ ਸਾਰੇ ਕੌਂਸਲਰ, ਸ. ਪ੍ਰਿਤਪਾਲ ਸਿੰਘ ਮੁੱਖ ਸੇਵਾਦਾਰ ਗੁਰਦੁਆਰਾ ਦੂਖ ਨਿਵਾਰਨ ਸਾਹਿਬ ਮੁਲਖਰਾਜ ਬੀ. ਏ ਪ੍ਰਧਾਨ ਕਰੀਮ ਪੁਰਾ ਬਾਜ਼ਾਰ ਐਸੋਸੀਏਸ਼ਨ ਨਾਮਧਾਰੀ ਦਵਿੰਦਰ ਸਿੰਘ ਸੋਖੀ ਸਰਪ੍ਰਸਤ ਵਿਸ਼ਵਕਰਮਾ ਮੰਦਰ ਫਗਵਾੜਾ ਇਤਿਆਦਿ ਸਜਨ ਹਾਜ਼ਰ ਸਨ।

ਸੰਸਥਾਵਾਂ ਵਿਚੋਂ ਨਿਟਵੀਅਰ ਕਲੱਬ ਰਜਿ. ਲੁਧਿਆਣਾ, ਲਾਲਾ ਜਗਤ ਨਰਾਇਣ ਨਿਸ਼ਕਾਮ ਸੇਵਾ ਸੰਘ, ਸ੍ਰੀ ਵਿਸ਼ਕਰਮਾ ਧੀਮਾਨ ਸਭਾ. ਰਜਿ. ਵਿਸ਼ਵਕਰਮਾ ਮੰਦਰ ਫਗਵਾੜਾ, ਪਤੰਜਲੀ ਯੋਗ ਸਮਿਤੀ ਲੁਧਿਆਣਾ, ਮੋਚਪੁਰਾ, ਸ਼ਾਲ ਐਸੋਸੀਏਸ਼ਨ (ਪ੍ਰਧਾਨ ਸ. ਸੰਤੋਖ ਸਿੰਘ ਖੁਰਾਣਾ) ਮੈਣੀ ਹੌਜ਼ਰੀ ਵਰਕਸ ਲੁਧਿਆਣਾ, ਗੁਰਦੁਆਰਾ ਭਾਈ ਨਰੈਣ ਵੀਰ ਸਿੰਘ ਚੌਕ ਸੁਭਾਨੀ ਬਿਲਡਿੰਗ ਦੇ ਸਮੂਹ ਮੈਂਬਰ, ਯੂਨਾਈਟਿਡ ਵੈਲਫੇਅਰ ਸੁਸਾਇਟੀ ਰਜਿ. ਮਾਡਲ ਟਾਊਨ ਐਕਸਟੇਸ਼ਨ ਬਲਾਕ ਡੀ ਲੁਧਿਆਣਾ, ਕਰੀਮਪੁਰਾ ਬਾਜ਼ਾਰ ਐਸੋਸੀਏਸ਼ਨ (ਪ੍ਰਧਾਨ ਮੁਲਖ ਰਾਜ ਬੀ.ਏ. ਰਾਹੀਂ) ਮਹਾਰਾਜਾ ਜੱਸਾ ਸਿੰਘ ਰਾਮਗੜ੍ਹੀਆਂ ਟਰੱਸਟ ਰਜਿ, ਮਹਾਰਾਜਾ ਜੱਸਾ ਸਿੰਘ ਰਾਮਗੜ੍ਹੀਆਂ ਹਾਲ ਲੁਧਿਆਣਾ, ਮੈਣੀ ਹੌਜ਼ਰੀ ਲੁਧਿਆਣਾ, ਸ਼ਾਲ ਕਲੱਬ ਲੁਧਿਆਣਾ (ਪ੍ਰਧਾਨ ਚਰੰਜੀਵ ਸਿੰਘ), ਗਾਰਮੈਂਟਸ ਮਸ਼ੀਨਰੀ ਮੈਨੂਫੈਕਚਰਜ਼ ਐਂਡ ਸਪਲਾਈਜ਼ ਐਸੋਸੀਏਸ਼ਨ (ਪ੍ਰਧਾਨ ਸ੍ਰੀ ਰਾਮ ਕਿਸ਼ਨ) ਵਿਸ਼ਵ ਪੰਜਾਬੀ ਕਵੀ ਸਭਾ ਰਜਿ. (ਪ੍ਰਧਾਨ ਸ. ਜਗਿੰਦਰ ਸਿੰਘ ਕੰਗ), ਗੁਰਦੁਆਰਾ ਜੰਮੂ ਕਲੋਨੀ ਵਿਸ਼ਵਕਰਮਾ ਟਾਊਨ, ਮਹਾਂਵੀਰ ਇੰਟਰਨੈਸ਼ਨਲ, ਚੌੜਾ ਬਾਜ਼ਾਰ ਸ਼ਾਪਕੀਪਰਜ਼ ਐਸੋਸੀਏਸ਼ਨ ਰਜਿ, ਬਾਜਵਾ ਨਗਰ ਹੋਜ਼ਿਰੀ ਐਸੋਸੀਏਸ਼ਨ ਰਜਿ. (ਸ੍ਰੀ ਦਰਸ਼ਨ ਡਾਵਰ ਪ੍ਰਧਾਨ) ਅਤੇ ਹੋਰ ਬੇਅੰਤ ਸੰਸਥਾਵਾਂ ਦੇ ਨੁਮਾਇੰਦੇ ਹਾਜ਼ਰ ਸਨ। ਪੰਜਾਬ ਦੇ ਕੈਬੀਨਿਟ ਮੰਤਰੀ ਸ. ਹੀਰਾ ਸਿੰਘ ਗਾਬੜੀਆ ਸਿਹਤ ਖਰਾਬ ਹੋਣ ਕਾਰਨ ਪੁੱਜ ਨਾ ਸਕੇ ਪਰ ਉਹਨਾਂ ਦਾ ਸੰਦੇਸ਼ ਪੁਜ ਗਿਆ।

ਇਹਨਾਂ ਸਾਰੀਆਂ ਸੰਸਥਾਵਾਂ ਅਤੇ ਪ੍ਰਮੁੱਖ ਵਿਕਤੀਆਂ ਨੇ ਸਮੂਚਾ ਫੈਸਲਾ ਕੀਤਾ ਕਿ ਸਮੇਂ ਨੂੰ ਮੁੱਖ ਰੱਖਦੇ ਹੋਏ ਸਾਰਿਆਂ ਵੱਲੋਂ ਹੀ ਸਤਿਕਾਰਯੋਗ ਸ. ਹਰਵਿੰਦਰ ਸਿੰਘ ਹੰਸਪਾਲ ਜੀ ਸ਼ਰਧਾਂਜਲੀ ਭੇਟ ਕਰਣਗੇ।

ਸ. ਹੰਸਪਾਲ ਜੀ ਨੇ ਇਸ ਪਰਿਵਾਰ ਦੀ ਸਫ਼ਲਤਾ ਅਤੇ ਸਮਾਜ ਵਿਚ ਉੱਚ ਰੁਤਬੇ ਦਾ ਮੂਲ ਸਰੋਤ ਸ. ਸਰਦਾਰਾ ਜੀ ਨੂੰ ਦਸਦਿਆਂ ਕਿਹਾ ਕਿ ਅੰਤਰਿਕਸ਼ ਵਿਚ ਭਾਵੇਂ ਕਿਡੀਆਂ ਉਚਾਈਆਂ ਤੇ ਉਪਗ੍ਰਹਿ ਜਾਂਦੇ ਹਨ ਪਰ ਉਹਨਾਂ ਦੀ ਸਫਲਤਾ ਨਿਯੰਤਰਨ (ਕੰਟਰੋਲ) ਕਰਨ ਵਾਲਿਆਂ ਦੇ ਹੱਥ ਹੁੰਦੀ ਹੈ। ਸ. ਸਰਦਾਰਾ ਸਿੰਘ ਜੀ ਦੀ ਸੋਚ ਵਿਓਂਤ ਮਿਹਨਤ ਅਤੇ ਸਤਿਗੁਰੂ ਜੀ ਦੀ ਕਿਰਪਾ ਇਸ ਪਰਿਵਾਰ ਦੀ ਅਸੀਮ ਬੁਲੰਦੀ ਦੀ ਬੁਨਿਆਦ ਹੈ ਅਤੇ ਇਹ ਇਵੇਂ ਜਾਰੀ ਰਹਿਣੀ ਚਾਹੀਦੀ ਹੈ। ਏਡਾ ਵੱਡਾ ਇਕੱਠ ਉਹਨਾਂ ਦੀ ਮਹਾਨਤਾ ਦਾ ਹੀ ਸਬੂਤ ਹੈ। ਹੰਸਪਾਲ ਜੀ ਨੇ ਸਾਰੇ ਪਰਿਵਾਰ ਵੱਲੋਂ ਸਭ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ। ਸਮੁੱਚੇ ਨਾਮਧਾਰੀ ਭਾਈਚਾਰੇ ਵਿਚੋਂ ਸੰਗਤਾਂ ਹੁਮਹੁਮਾ ਕੇ ਆਈਆਂ ਅਤੇ ਯੋਗ ਸੇਵਾ ਦਾ ਪਰਬੰਧ ਨਾਮਧਾਰੀ ਸਿਖ ਸੰਗਤ ਲੁਧਿਆਣਾ ਵੱਲੋਂ ਪਰਬੀਨਤਾ ਨਾਲ ਕੀਤਾ ਗਿਆ। ਗੁਰੂ ਕਾ ਲੰਗਰ ਅਤੁੱਟ ਚਲਦਾ ਰਿਹਾ।

*—ਮੰਚ ਸੰਚਾਲਨ ਅਤੇ ਰਿਪੋਰਟ :*
**ਜਗਦੀਸ਼ ਸਿੰਘ ਵਰਿਆਮ**

## ਐਲਨਾਬਾਦ ਵਿਖੇ ਸ਼ਹੀਦੇ-ਆਜ਼ਮ ਭਗਤ ਸਿੰਘ ਅਤੇ ਸੁਖਦੇਵ ਦੀਆਂ ਜਨਮ ਸ਼ਤਾਬਦੀਆਂ ਮੌਕੇ ਸਰਬ ਭਾਰਤ ਨੌਜੁਆਨ ਸਭਾ ਵੱਲੋਂ ਸਭਿਆਚਾਰਕ ਪ੍ਰੋਗਰਾਮ

ਸਿਰਸਾ (ਹਰਿਆਣਾ) ਇਥੋਂ ੪੦ ਕਿਲੋਮੀਟਰ ਦੂਰ ਰਾਜਸਥਾਨ ਸੀਮਾ ਤੇ ਵਾਕਿਆ ਮੰਡੀ ਐਲਨਾਬਾਦ ਵਿਖੇ ਆਲ ਇੰਡੀਆ ਯੂਥ ਫੈਡਰੇਸ਼ਨ (AIYF) ਦੇ ਬੈਨਰ ਹੇਠ, ਸ਼ਹਿਰ ਦੇ ਰਾਮ ਲੀਲਾ ਮੈਦਾਨ ਵਿਚ ਇਕ ਵਿਸ਼ਾਲ ਸਭਿਆਚਾਰਕ ਪ੍ਰੋਗਰਾਮ ੧੭ ਸਤੰਬਰ ਨੂੰ ਕੀਤਾ ਗਿਆ, ਜੋ ਸ਼ਹੀਦੇ-ਆਜ਼ਮ ਭਗਤ ਸਿੰਘ ਅਤੇ ਸ਼ਹੀਦ ਸੁਖਦੇਵ ਦੀ ਜਨਮ ਸ਼ਤਾਬਦੀ ਨੂੰ ਸਮਰਪਿਤ ਸੀ। ਵੱਖ-ਵੱਖ ਸਕੂਲਾਂ ਕਾਲਜਾਂ ਦੇ ਬੱਚਿਆਂ ਨੇ ਦੇਸ਼ ਭਗਤੀ ਨਾਲ ਲਬਰੇਜ਼ ਗੀਤ ਪੇਸ਼ ਕਰਕੇ, ਮਹਾਨ ਜਾਂਬਾਜ਼ਾਂ ਨੂੰ ਆਪਣੀਆਂ ਸ਼ਰਧਾਂਜਲੀਆਂ ਭੇਟ ਕੀਤੀਆਂ। ਦੋਹਾਂ ਸ਼ਹੀਦਾਂ ਦੇ ਜੀਵਨ ਨੂੰ ਗੀਤਾਂ, ਝਾਕੀਆਂ ਤੇ ਨਾਟਕਾਂ ਦੁਆਰਾ ਸਟੇਜ ਤੇ ਰੂਪਮਾਨ ਕੀਤਾ। ਪ੍ਰੋਗਰਾਮ ਸਵੇਰੇ ੧੦ ਵਜੇ ਤੋਂ ਸ਼ੁਰੂ ਹੋ ਕੇ ਸ਼ਾਮ ਚਾਰ ਵਜੇ ਤੱਕ ਇਕ ਰਸ ਚੱਲਦਾ ਰਿਹਾ। ਪ੍ਰੋਗਰਾਮ ਦਾ ਉਦਘਾਟਨ ਸ਼ਹੀਦੇ-ਆਜ਼ਮ ਦੇ ਚਿੱਤਰ ਤੇ ਫੁੱਲ ਮਾਲਾ ਚੜ੍ਹਾ ਕੇ ਉਹਨਾਂ ਦੇ ਭਤੀਜੇ, ਸਹਾਰਨਪੁਰ ਤੋਂ ਉਚੇਚੇ ਪੁੱਜੇ ਕਿਰਣਜੀਤ ਸਿੰਘ ਸੰਧੂ ਨੇ ਕੀਤਾ ਅਤੇ ਬਾਅਦ ਵਿੱਚ ਇੱਕ ਬੜੀ ਭਾਵ ਪੂਰਨ ਤਕਰੀਰ ਦੁਆਰਾ ਉਹਨਾਂ ਸ਼ਹੀਦਾਂ ਦੇ ਜੀਵਨ ਅਤੇ ਫਲਸਫੇ ਤੇ ਝਾਤ ਪਾਉਂਦਿਆਂ ਸਾਮਰਾਜਵਾਦ ਅਤੇ ਸੰਪ੍ਰਦਾਇਕ ਸ਼ਕਤੀਆਂ ਵਿਰੁੱਧ ਇਕ ਜੁੱਟ ਲੜਾਈ ਜਾਰੀ ਰੱਖਣ ਦਾ ਸੱਦਾ ਦਿੱਤਾ। ਪ੍ਰੋਗਰਾਮ ਦੀ ਪ੍ਰਧਾਨਗੀ ਹਰਿਆਣਾ ਕਨਫੈਡ ਦੇ ਸਾਬਕਾ ਚੇਅਰਮੈਨ ਅਤੇ ਹਰਿਆਣਾ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ (ਐਡਹਾਕ) ਦੇ ਚੇਅਰਮੈਨ ਅਤੇ ਇਲਾਕੇ ਦੀ ਪ੍ਰਸਿੱਧ ਸ਼ਖਸੀਅਤ ਸ. ਮਲਕੀਤ ਸਿੰਘ ਖੋਸਾ ਐਡਵੋਕੇਟ ਨੇ ਕੀਤੀ ਅਤੇ ਸਰੋਤਿਆਂ ਨੂੰ ਭਗਤ ਸਿੰਘ ਦੇ ਵਿਚਾਰਾਂ ਨਾਲ ਇੱਕ ਸੁਰਤਾ ਪ੍ਰਗਟਾਉਣ ਦੀ ਗੱਲ ਆਖੀ। ਇਸ ਮੌਕੇ ਤੇ ਸ਼ਹਿਰ ਦੇ ਬੁੱਧੀ ਜੀਵੀਆਂ, ਵਿਦਿਆਰਥੀਆਂ, ਸਮਾਜਸੇਵੀਆਂ ਨੇ ਬੀਬੀਆਂ ਸਮੇਤ ਸੈਂਕੜਿਆਂ ਦੀ ਗਿਣਤੀ ਵਿਚ ਭਾਗ ਲਿਆ।

ਲੋਕ ਕਲਾ ਮੰਚ ਜ਼ੀਰਾ ਦੇ ਮੇਘ ਰਾਜ ਰੱਲਾ ਦੇ ਨਿਰਦੇਸ਼ਨ ਹੇਠ, ਇਨਕਲਾਬੀ ਨਾਟਕ, "ਮੈ ਭਗਤ ਸਿੰਘ ਹਾਂ", "ਸਾੜ੍ਹਸਾਤੀ" ਅਤੇ "ਮੈਨੂੰ ਜੱਗ ਵੇਖਣ ਦਾ ਚਾਅ— ਕੁੱਖ ਵਿਚ ਨਾ ਕਤਲ ਕਰਾ ਮਾਏ ਮੇਰੀਏ"— ਆਦਿ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ ਜਿਹਨਾਂ ਨੂੰ ਦਰਸ਼ਕਾਂ ਨੇ ਸਾਹ ਰੋਕ ਕੇ ਵੇਖਿਆ। ਇਹਨਾਂ ਨਾਟਕਾਂ ਰਾਹੀਂ ਅਡੰਬਰਾਂ ਤੇ ਲੁੱਟ ਖਸੁੱਟ ਵਿਰੁੱਧ ਜਨ ਚੇਤਨਾ ਵਿਕਸਿਤ ਕਰਨ ਦੀ ਕੋਸ਼ਿਸ਼ ਕੀਤੀ ਗਈ ਸੀ। ਵਿਸ਼ੇਸ਼ ਮਹਿਮਾਨ ਤਹਿਸੀਲਦਾਰ ਪਰਮਜੀਤ ਚਹਿਲ, ਸਭਾ ਦੇ ਹਰਿਆਣਾ ਪ੍ਰਧਾਨ ਹਰਦੇਵ 'ਜੋਸ਼' ਹਰਿਆਣਾ ਸਕੱਤਰ ਸਰਦਾਰ ਗਿਰੀ ਗੋਸਵਾਮੀ, ਸਭਾ ਦੇ ਸਥਾਨਕ ਆਗੂਆਂ ਪ੍ਰੀਤਪਾਲ ਸਿੱਧੂ, ਸਰਬਜੀਤ ਸਿੱਧੂ, ਰਘੁਬੀਰ ਸਿੰਘ ਨਕੋੜਾ, ਸਿਰਸਾ ਤੋਂ ਆਏ ਪ੍ਰਸਿੱਧ ਬੁੱਧੀ-ਜੀਵੀ ਪੂਰਨ ਮੁਦਗਿਲ ਆਦਿ ਨੇ ਵੀ ਸ਼ਹੀਦਾਂ ਨੂੰ ਸ਼ਰਧਾਂਜਲੀਆਂ ਭੇਟ ਕਰਦਿਆਂ ਵਰਤਮਾਨ ਪ੍ਰਸੰਗ ਵਿਚ ਉਹਨਾਂ ਦੇ ਵਿਚਾਰ ਅਪਨਾਉਣ ਦੀ ਮਹੱਤਤਾ ਤੇ ਬਲ ਦਿੱਤਾ।

ਸੰਮੇਲਨ ਨੂੰ ਸੰਬੋਧਨ ਕਰਦਿਆ ਸੀ. ਪੀ. ਆਈ. ਹਰਿਆਣਾ ਕਾਰਜਕਾਰਨੀ ਦੇ ਮੈਂਬਰ ਕਾ. ਸੁਵਰਨ ਸਿੰਘ ਵਿਰਕ ਨੇ ਕਿਹਾ ਕਿ ਜਿਸ ਦੇਸ਼ ਵਿਚ ੮੮ ਕਰੋੜ ਲੋਕ ੨੦ ਰੁਪੈ ਤੋਂ ਵੀ ਘੱਟ ਦਿਹਾੜੀ ਦੇ ਗੁਜ਼ਾਰਾ ਕਰ ਰਹੇ ਹੋਣ, ਉਹਨੂੰ ਸ਼ਹੀਦਾਂ ਦੇ ਸੁਪਨਿਆਂ ਦਾ ਦੇਸ਼ ਕਿਵੇਂ ਕਿਹਾ ਜਾ ਸੱਕਦਾ ਹੈ? ਔਰਤਾਂ ਦਲਿਤਾਂ ਅਤੇ ਘੱਟ ਗਿਣਤੀਆਂ ਤੇ ਅਤਿਆਚਾਰਾਂ ਵਿਚ ਲਗਾਤਾਰ ਵਾਧੇ ਹੋ ਰਹੇ ਹਨ। ਸਵਾ ਦੋ ਲੱਖ ਤੋਂ ਉਪਰ ਕਿਸਾਨ ਪਿਛਲੇ ਕੁਝ ਸਾਲਾਂ ਵਿਚ ਆਤਮ ਹੱਤਿਆਵਾਂ, (ਕਈ ਪਰਿਵਾਰ-ਸਮੂਹਿਕ ਆਤਮ ਹੱਤਿਆਵਾਂ ਕਰਕੇ) ਹਰੇ ਇਨਕਲਾਬ ਦਾ ਮੂੰਹ ਚਿੜਾ ਰਹੇ ਹਨ। ਵਿਰਕ ਨੇ ਕਿਹਾ ਕਿ ਭਗਤ ਸਿੰਘ ਨੂੰ ਯਾਦ ਕਰਦਿਆਂ ਸਾਨੂੰ ਉਸਦਾ ਪ੍ਰੇਰਨਾ ਸਰੋਤ ਯੁਵਾ-ਸ਼ਹੀਦ ਕਰਤਾਰ ਸਿੰਘ ਸਰਾਭਾ ਯਾਦ ਆਉਂਦਾ ਹੈ ਤੇ ਸਰਾਭੇ ਦਾ ਨਾਂ ਲੈਂਦਿਆਂ ਗਦਰ ਪਾਰਟੀ ਦੇ ਬਾਨੀ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ ਦਾ ਕੁੱਬਾ ਲੱਕ ਚੇਤੇ ਆਉਂਦਾ ਹੈ, ਜਿਸ ਨੂੰ ਬਾਬਾ ਭਕਨਾ ਆਪਣੀ ਪਿੱਠ ਤੇ, ਕੌਮੀ ਹਕੂਮਤ ਦੀ ਮੋਹਰ ਛਾਪ ਕਿਹਾ ਕਰਦਾ ਸੀ। ਬਾਬਾ ਜੀ ਕਹਿੰਦੇ ਸਨ ਕਿ ਅੰਗਰੇਜ਼ ਸਰਕਾਰ ਦੀਆਂ ਜੇਲ੍ਹਾਂ ਵਿਚ ਉਹਨਾਂ ਦੀ ਕਮਰ ਨਹੀਂ ਝੁਕੀ ਪਰ ਆਪਣਿਆਂ ਦੀ ਜੇਲ੍ਹ ਨੇ ਉਹਨਾਂ ਨੂੰ ਇਹ ਕੁੱਬ ਨਿਸ਼ਾਨੀ ਵਜੋਂ ਦੇ ਦਿੱਤਾ ਹੈ। ਬਾਬਾ ਭਕਨਾ, ਪ੍ਰਸਿੱਧ ਕੂਕੇ ਸੰਤ ਕੇਸਰ ਸਿੰਘ ਜੀ ਮੁਹਾਵੇ ਵਾਲਿਆਂ ਤੋਂ ਪ੍ਰਭਾਵਿਤ ਹੋਏ ਅਤੇ ਬਾਬਾ ਕੇਸਰ ਜੀ ਸਤਿਗੁਰੂ ਰਾਮ ਸਿੰਘ ਤੋਂ ਵਰੋਸਾਏ ਸਨ। ਇਉਂ ਜੋਤ ਤੋਂ ਜੋਤ ਜਗਦੀ ਆਈ। ਇਕ ਲਹਿਰ ਦੂਸਰੀ ਲਹਿਰ ਨੂੰ

ਜਨਮ ਦਿੰਦੀ ਰਹੀ। ਕਾ. ਵਿਰਕ ਨੇ ਕਿਹਾ ਕਿ ਪ੍ਰਮਾਣੂ ਸਮਝੌਤੇ ਦੇ ਨਾਮ ਤੇ ਦੇਸ਼ ਦੇ ਆਤਮ ਨਿਰਭਰ ਆਰਥਿਕ ਵਿਕਾਸ ਅਤੇ ਸੁਤੰਤਰ ਵਿਦੇਸ਼ ਨੀਤੀ ਨੂੰ ਤਿਲਾਂਜਲੀ ਨਹੀਂ ਦਿੱਤੀ ਜਾ ਸਕਦੀ। ਉਹਨਾਂ ਨੌਜੁਆਨਾਂ ਨੂੰ ਆਜ਼ਾਦੀ ਦੀ ਜੰਗ ਦੀ ਅਗਲੀ ਕਿਸ਼ਤ ਵਿਚ ਕੁੱਦਣ ਦੀ ਅਪੀਲ ਵੀ ਕੀਤੀ ਤਾਂ ਜੁ ਸਤਿਗੁਰੂ ਰਾਮ ਸਿੰਘ ਦੇ ਵਿਚਾਰਾਂ ਵਾਲੀ, ਇਕ- ਰਸ ਧਰਤੀ ਕਰਨ ਵਾਲੀ ਆਜ਼ਾਦੀ ਲਿਆਂਦੀ ਜਾ ਸੁੱਕੇ। ਇਸ ਮੌਕੇ ਚੇਤਨਾ ਪਰਕਾਸ਼ਨ ਲੁਧਿਆਣਾ ਦੇ ਪ੍ਰਸਿੱਧ ਸ਼ਾਇਰ ਸਤੀਸ਼ ਗੁਲਾਟੀ ਜੀ ਵੀ ਆਪਣੀ ਪੰਜਾਬੀ ਪੁਸਤਕ ਪਰਦਰਸ਼ਨੀ ਸਮੇਤ ਹਾਜ਼ਰ ਸਨ ਅਤੇ ਇਸ ਪਿਛੜੇ ਇਲਾਕੇ ਲਈ ਉਮਦਾ ਸਾਹਿਤ ਮੁਹਈਆ ਕਰਵਾਇਆ ਗਿਆ। ਰਾਜੂ ਰਮਾਣਾ ਪਵਨ ਕਰੜਵਾਲ, ਜਗਜੀਤ ਸਿੱਧੂ ਅਤੇ ਸੋਨੂੰ ਸ਼ਰਮਾ ਆਦਿ ਨੇ ਪ੍ਰੋਗਰਾਮ ਸਫ਼ਲ ਕਰਨ ਵਿਚ ਪੂਰੀ ਤਾਕਤ ਝੋਕ ਦਿੱਤੀ ਸੀ।

*ਸਰਬਜੀਤ ਸਿੱਧੂ*
*ਵੀ.ਪੀ.ਉ. ਅੰਮ੍ਰਿਤਸਰ ਕਲਾਂ (ਸਿਰਸਾ)*
*੧੨੫੧੦੨*

## ਗੁਰਮੀਤ ਯਾਦਗਾਰੀ ਟਰਾਫੀ 'ਤੇ ਨਾਮਧਾਰੀ ਇਲੈਵਨ ਕਾਬਜ਼

***ਚੰਡੀਗੜ੍ਹ (ਅਕਾਸ਼ ਘਈ)*** ੩੭ਵਾਂ ਐਸ. ਐਨ. ਵੋਹਰਾ ਆਲ ਇੰਡੀਆ ਗੁਰਮੀਤ ਹਾਕੀ ਟੂਰਨਾਮੈਂਟ ਨਾਮਧਾਰੀ ਇਲੈਵਨ ਨੇ ਜਿੱਤ ਲਿਆ ਹੈ।

ਪਿਛਲੇ ਸਾਲ ਦੀ ਉਪ ਜੇਤੂ ਨਾਮਧਾਰੀ ਇਲੈਵਨ ਨੇ ਇਥੇ ਸੈਕਟਰ-੪੨ ਦੇ ਹਾਕੀ ਸਟੇਡੀਅਮ ਵਿਚ ਫਸਵੇਂ ਫਾਈਨਲ ਮੁਕਾਬਲੇ ਵਿਚ ਇੰਡੀਅਨ ਏਅਰਲਾਈਨਜ਼ ਨੂੰ ੮-੭ ਗੋਲਾਂ ਨਾਲ ਹਰਾਇਆ। ਪੂਰੇ ਸਮੇਂ ਦੌਰਾਨ ਮੈਚ ੧-੧ ਗੋਲ ਦੀ ਬਰਾਬਰੀ ਉਤੇ ਰਿਹਾ ਅਤੇ ਮੈਚ ਦਾ ਫੈਸਲਾ ਸਡਨ ਡੈਥ ਨਿਯਮ ਅਨੁਸਾਰ ਹੋਇਆ।

ਇਸ ਜਿੱਤ ਨਾਲ ਨਾਮਧਾਰੀ ਇਲੈਵਨ ਨੂੰ ਸਤਰ ਹਜ਼ਾਰ ਰੁਪਏ ਤੇ ਉਪ ਜੇਤੂ ਇੰਡੀਅਨ ਏਅਰਲਾਈਨਜ਼ ਦੀ ਟੀਮ ਨੂੰ ਪੰਜਤਾਲੀ ਹਜ਼ਾਰ ਰੁਪਏ ਦੀ ਨਕਦ ਰਾਸ਼ੀ ਮਿਲੀ। ਪਹਿਲੇ ਅੱਧ ਵਿਚ ਨਾਮਧਾਰੀ ਇਲੈਵਨ ਦੀ ਮਜ਼ਬੂਤ ਸੁਰੱਖਿਆ ਪੰਕਤੀ ਨੇ ਇੰਡੀਅਨ ਏਅਰਲਾਈਨਜ਼ ਦੇ ਕਈ ਹਮਲੇ ਬੇਕਾਰ ਕੀਤੇ।

ਏਅਰਲਾਈਨਜ਼ ਦੇ ਸੰਦੀਪ ਮਾਈਕਲ ਤੇ ਧੰਨਰਾਜ ਪਿੱਲੇ ਨੇ ਗੋਲ ਕਰਨ ਦੇ ਕੁਝ ਬਿਹਤਰ ਮੌਕੇ ਅਜਾਈਂ ਗਵਾ ਦਿੱਤੇ ਜਿਸ ਦੀ ਕੀਮਤ ਟੀਮ ਨੂੰ ਬਾਅਦ ਵਿਚ ਜਾ ਕੇ ਚੁਕਾਉਣੀ ਪਈ।

ਮੈਚ ਦੇ ਦੂਜੇ ਅੱਧ ਦੇ ਸ਼ੁਰੂ ਵਿਚ ਨਾਮਧਾਰੀ ਇਲੈਵਨ ਦੇ ਜੋਗਾ ਸਿੰਘ ਨੇ ਗੋਲ ਕਰ ਕੇ ਟੀਮ ਦਾ ਖਾਤਾ ਖੋਲ੍ਹਿਆ।

ਗੋਲ ਖਾਣ ਤੋਂ ਬਾਅਦ ਹਮਲੇ ਉੱਪਰ ਉਤਾਰੂ ਇੰਡੀਅਨ ਏਅਰ ਲਾਈਨਜ਼ ਦੇ ਖਿਡਾਰੀਆਂ ਨੇ ਨਾਮਧਾਰੀ ਇਲੈਵਨ ਦੇ ਗੋਲਾਂ 'ਤੇ ਧਾਵਾ ਬੋਲਿਆ, ਜਿਸ ਦੇ ਸਿੱਟੇ ਵਜੋਂ ੩੭ਵੇਂ ਮਿੰਟ ਵਿਚ ਉਨ੍ਹਾਂ ਨੂੰ ਪੈਨਲਟੀ ਕਾਰਨਰ ਮਿਲਿਆ। ਪੈਨਲਟੀ ਕਾਰਨਰ ਮਾਹਿਰ ਸੰਦੀਪ ਸਿੰਘ ਨੇ ਇਸ ਮੌਕੇ ਨੂੰ ਪੂਰੀ ਤਰ੍ਹਾਂ ਸੰਭਾਲਦਿਆਂ ਤੇਜ਼ ਤਰਾਰ ਡਰੈਗ ਫਲਿੱਕ ਮਾਰਦਿਆਂ ਮੈਚ ੧-੧ ਦੀ ਬਰਾਬਰੀ 'ਤੇ ਪਹੁੰਚਾ ਦਿੱਤਾ। ਇਸ ਤੋਂ ਬਾਅਦ ਖੇਡ ਨੇ ਤੇਜ਼ੀ ਫੜੀ ਅਤੇ ਦੋਵੇਂ ਟੀਮਾਂ ਨੇ ਵਾਰੋ-ਵਾਰੀ ਹਮਲੇ ਕਰ ਕੇ ਜਿੱਤ ਹਾਸਲ ਕਰਨ ਦੀ ਕੋਸ਼ਿਸ਼ ਕੀਤੀ ਪਰ ਦੋਵੇਂ ਟੀਮਾਂ ਅਸਫਲ ਰਹੀਆਂ। ਨਾਮਧਾਰੀਆਂ ਨੂੰ ਮਿਲਿਆ ਪੈਨਲਟੀ ਕਾਰਨਰ ਏਅਰ ਲਾਈਨਜ਼ ਦੇ ਗੋਲਕੀਪਰ ਨੇ ਅਸਫਲ ਕੀਤਾ। ਮੈਚ ਦੇ ਆਖਰ ਪਲਾਂ 'ਚ ਏਅਰਲਾਈਨਜ਼ ਨੂੰ ਪੈਨਲਟੀ ਕਾਰਨਰ ਮਿਲਿਆ ਅਤੇ ਫਾਰਮ 'ਚ ਚੱਲ ਰਿਹਾ ਸੰਦੀਪ ਪੂਰੀ ਤਰ੍ਹਾਂ ਤਿਆਰ ਸੀ ਪ੍ਰੰਤੂ ਅਜੇ ਮਾਰੀਆ ਨੇ ਫਾਊਲ ਤਰੀਕੇ ਨਾਲ ਗੇਂਦ ਸੁੱਟ ਕੇ ਜਿੱਥੇ ਮੌਕਾ ਗੰਵਾਇਆ ਉਥੇ ਖੁਦ ਲਾਲ ਕਾਰਡ ਵੀ ਹਾਸਲ ਕੀਤਾ।

ਪੂਰੇ ਸਮੇਂ 'ਤੇ ਮੈਚ ਬਰਾਬਰ ਰਹਿਣ ਤੋਂ ਬਾਅਦ ਫੈਸਲਾ ਟਾਈਬ੍ਰੇਕਰ ਉੱਪਰ ਪਹੁੰਚਿਆ। ਪਹਿਲਾਂ ਮਿਲੀਆਂ ਪੰਜ ਪੈਨਲਟੀ ਸਟਰੋਕਾਂ ਉੱਪਰ ਦੋਵੇਂ ਟੀਮਾਂ ੪-੪ ਨਾਲ ਬਰਾਬਰ ਰਹੀਆਂ। ਸਡਨ ਡੈਥ 'ਚ ਗਏ ਮੁਕਾਬਲੇ 'ਚ ੬-੬ ਦੀ ਬਰਾਬਰੀ ਤੋਂ ਬਾਅਦ ਨਾਮਧਾਰੀ ਟੀਮ ਨੇ ਤਾਂ ਗੋਲ ਕਰ ਦਿੱਤਾ ਪ੍ਰੰਤੂ ਏਅਰਲਾਈਨਜ਼ ਵੱਲੋਂ ਖੇਡ ਰਹੇ ਓਲੰਪੀਅਨ ਅਰਜੁਨ ਹਾਲੱਪਾ ਦੀ ਸਟਰੋਕ ਨੂੰ ਗੋਲਕੀਪਰ ਨੇ ਰੋਕ ਦਿੱਤਾ। ਇਸ ਤਰ੍ਹਾਂ ਨਾਮਧਾਰੀ ਇਲੈਵਨ ਨੇ ਇੰਡੀਅਨ ਏਅਰ ਲਾਈਨਜ਼ ਨੂੰ ੮-੭ (੭-੬) ਨਾਲ ਹਰਾ ਕੇ ੩੭ਵੇਂ ਐਸ.ਐਨ. ਵੋਹਰਾ' ਸਰਵ ਭਾਰਤੀ ਗੁਰਮੀਤ ਯਾਦਗਾਰੀ ਟੂਰਨਾਮੈਂਟ 'ਤੇ ਕਬਜ਼ਾ ਜਮਾ ਲਿਆ। ਨਾਮਧਾਰੀ ਟੀਮ ਦੇ ਹਰਿੰਦਰ ਸਿੰਘ ਨੂੰ ਸਰਵੋਤਮ ਗੋਲ ਕੀਪਰ, ਇੰਡੀਅਨ ਏਅਰ ਲਾਈਨਜ਼ ਦੇ ਡਰੈਗ ਫਲਿੱਕਰ ਸੰਦੀਪ ਸਿੰਘ ਨੂੰ ਸਰਵੋਤਮ ਫੁੱਲ ਬੈਕ, ਇੰਡੀਅਨ ਆਇਲ ਦੇ ਵਿਰੇਨ ਰਸਕਿਨਾਂ ਨੂੰ ਸਰਵੋਤਮ ਮਿਡ ਫੀਲਡਰ ਅਤੇ ਭਾਰਤ ਪੈਟਰੋਲੀਅਮ ਦੇ ਸਾਬੂ ਵਰਕੇ ਨੂੰ ਸਰਵੋਤਮ ਫਾਰਵਾਰਡ ਦਾ ਖਿਤਾਬ ਮਿਲਿਆ। ਇਨਾਮਾਂ ਦੀ ਵੰਡ ਮਾਲ ਤੇ ਮੁੜ ਵਸੇਬਾ ਮੰਤਰੀ ਅਜੀਤ ਸਿੰਘ ਕੋਹਾੜ ਨੇ ਕੀਤੀ।

## ਰਾਮਪੁਰਾ ਫੂਲ ਵਿਚ ਅੱਸੂ ਦਾ ਜਪੁ ਪ੍ਰਯੋਗ

ਰਾਮਪੁਰਾ — ਪਰਮ ਪੂਜਯ ਸ੍ਰੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਅਤੇ ਉਹਨਾਂ ਦੀ ਕ੍ਰਿਪਾ ਦ੍ਰਿਸ਼ਟੀ ਸਦਕਾ ਰਾਮਪੁਰਾ ਫੂਲ ਦੀ ਸੰਗਤ ਵੱਲੋਂ ਅੱਸੂ ਮਹੀਨੇ ਦਾ ਜਪੁ ਪ੍ਰਯੋਗ ਕੀਤਾ

ਗਿਆ। ਨਿਰਵਿਘਨ ਮਹੀਨਾ ਭਰ ਚਲਿਆ ਜਪੁ ਪ੍ਰਯੋਗ ਸੰਤ ਅਵਤਾਰ ਸਿੰਘ ਪੁੱਤਰ ਸੰਤ ਥੰਮਨ ਸਿੰਘ ਅਤੇ ਸੰਤ ਗੁਰਮੇਲ ਸਿੰਘ ਪੁੱਤਰ ਸੂਬਾ ਬੋਘਾ ਸਿੰਘ ਜੀ ਦੇ ਗ੍ਰਹਿ ਵਿਖੇ ਹੁੰਦਾ ਰਿਹਾ ਅਤੇ ਸ਼ਾਮ ਦਾ ਇਕ ਘੰਟਾ ਨਾਮ-ਸਿਮਰਨ ਸੰਤ ਹਰਦੇਵ ਸਿੰਘ ਪੁੱਤਰ ਸੂਬਾ ਬੋਘਾ ਸਿੰਘ ਜੀ ਦੇ ਗ੍ਰਹਿ ਵਿਖੇ ਹੁੰਦਾ ਰਿਹਾ। ਜਪੁ ਪ੍ਰਯੋਗ ਵਿਚ ਮਾਈਆਂ, ਬੀਬੀਆਂ, ਭਾਈਆਂ ਅਤੇ ਖਾਸ ਕਰਕੇ ਬੱਚਿਆਂ ਨੇ ਵੱਧ ਚੜ੍ਹਕੇ ਹਿੱਸਾ ਲਿਆ। ਮਹੀਨਾ ਭਰ ਚੱਲੇ ਜਪੁ ਪ੍ਰਯੋਗ ਦੀ ਸਮਾਪਤੀ ੧੩ ਅਕਤੂਬਰ ਨੂੰ ਸੰਤ ਅਵਤਾਰ ਸਿੰਘ ਜੀ ਦੇ ਗ੍ਰਹਿ ਵਿਖੇ ਹੋਈ। ਇਸ ਸਮਾਪਤੀ ਸਮੇਂ ਵਿਦਿਅਕ ਜਥੇ ਦੇ ਬੱਚਿਆਂ ਵੱਲੋਂ ਦੀਵਾਨ ਸਜਾਇਆ ਗਿਆ। ਦੀਵਾਨ ਵਿਚ ਨਿੱਕੇ ਬੱਚੇ ਅਰਜਨ ਸਿੰਘ ਦੀ ਉੱਚੀ ਸੁਰੀਲੀ ਆਵਾਜ਼ ਦੀ ਖੂਬ ਸਰਾਹਨਾ ਕੀਤੀ ਗਈ। ਇਸ ਸਾਰੇ ਪ੍ਰੋਗ੍ਰਾਮ ਲਈ ਨਾਮਧਾਰੀ ਇਸਤਰੀ ਵਿਦਿਅਕ ਜਥੇ ਦੀ ਬੀਬੀ ਜਸਵਿੰਦਰ ਕੌਰ, ਬੀਬੀ ਰਜਵੰਤ ਕੌਰ ਅਤੇ ਮਾਤਾ ਗੁਰਦੇਵ ਕੌਰ ਦੀ ਖੂਬ ਉਸਤਤ ਕਰਨੀ ਬਣਦੀ ਹੈ ਜਿਨ੍ਹਾਂ ਪ੍ਰੇਰ ਪ੍ਰੇਰ ਕੇ ਬੱਚਿਆਂ ਨੂੰ ਸਤਿਗੁਰੂ ਵਾਲੇ ਪਾਸੇ ਜੋੜਿਆ ਹੋਇਆ ਹੈ। ਅਖੀਰ ਵਿਚ ਡਾ. ਲਖਵੀਰ ਸਿੰਘ (ਕਨਵੀਨਰ ਨਾਮਧਾਰੀ ਵਿਦਿਅਕ ਜਥਾ) ਵੱਲੋਂ ਜਪੁ ਪ੍ਰਯੋਗ ਵਿਚ ਨਿਰਵਿਘਨ ਹਿੱਸਾ ਲੈਣ ਵਾਲੇ ਬੱਚਿਆਂ ਨੂੰ ਸਨਮਾਨ ਚਿੰਨ੍ਹ ਦਿੱਤੇ ਗਏ। ਇਸ ਜਪੁ ਪ੍ਰਯੋਗ ਵਿਚ ੨ ਸਰਵੋਤਮ ਸਿਖਿਆਰਥੀ ਜੋਗਿੰਦਰ ਸਿੰਘ (ਹੈਪੀ) ਸਪੁੱਤਰ ਜਸਪਾਲ ਸਿੰਘ ਅਤੇ ਨਵਜੋਤ ਕੌਰ (ਜਯੋਤੀ) ਪੁਤਰੀ ਜਗਰਾਜ ਸਿੰਘ ਨੂੰ ਗੜਵੇ ਤੇ ਮਾਲਾ ਦੇ ਕੇ ਸਨਮਾਨਿਤ ਕੀਤਾ ਗਿਆ। ਲੰਗਰ ਗੁਰੂ ਕਾ ਅਤੁੱਟ ਵਰਤਿਆ।

*—ਡਾ. ਲਖਬੀਰ ਸਿੰਘ*
*ਰਾਮਪੁਰਾ ਫੂਲ*
*ਬਠਿੰਡਾ -੬੮੭੬੬-੫੦੬੮੦*

## ਨਿੰਦਰ ਘੁਗਿਆਣਵੀ ਨੇ ਸ੍ਰੋਤਿਆਂ ਦੇ ਮਨ ਮੋਹ ਲਏ

ਕੋਟ ਈਸੇ ਖਾਂ- ਇਥੋਂ ਦੀ ਨਵ-ਪੰਜਾਬੀ ਸਾਹਿਤ ਸਭਾ ਵਲੋਂ ਪੰਜਾਬੀ ਦੇ ਬਹੁਪੱਖੀ ਸਾਹਿਤਕਾਰ, ਲੇਖਕ, ਕਲਾਕਾਰ ਤੇ ਰੇਡੀਓ ਬ੍ਰਾਡਕਾਸਟਰ ਸ੍ਰੀ ਨਿੰਦਰ ਘੁਗਿਆਣਵੀ ਨਾਲ ਇਕ ਸਾਹਿਤਕ ਦੁਪਹਿਰ ਸਥਾਨਕ ਸੀਨੀਅਰ ਸੈਕੰਡਰੀ ਸਕੂਲ ਵਿਖੇ ਮਨਾਈ ਗਈ। ਇਸ ਮੌਕੇ ਉੱਤੇ ਸਾਹਿਤ, ਕਲਾ ਤੇ ਸਭਿਆਚਾਰ ਨਾਲ ਪਿਆਰ ਕਰਨ ਵਾਲੇ ਸ੍ਰੋਤੇ, ਪਾਠਕ ਤੇ ਲੇਖਕ ਭਾਰੀ ਗਿਣਤੀ ਵਿਚ ਇਕੱਤਰ ਹੋਏ। ਪ੍ਰਸਿੱਧ ਆਲੋਚਨ ਤੇ ਲੇਖਕ ਪ੍ਰੋ. ਬ੍ਰਹਮ ਜਗਦੀਸ਼ ਸਿੰਘ ਨੇ ਨਿੰਦਰ ਘੁਗਿਆਣਵੀ ਦੀ ਸਾਹਿਤ ਤੇ ਕਲਾ ਨੂੰ ਦਿੱਤੀ ਦੇਣ ਬਾਰੇ ਵਿਸਥਾਰ ਨਾਲ ਚਾਨਣਾ ਪਾਇਆ। ਸ੍ਰੀ ਵਿਵੇਕ ਨੇ ਆਏ ਹੋਏ ਸਭਨਾਂ ਨੂੰ ਜੀਓ ਆਇਆਂ ਕਿਹਾ। ਜ਼ੀਰਾ ਤੋਂ ਪੁੱਜੇ ਲੇਖਕ ਗੁਰਚਰਨ ਨੂਰਪੁਰ ਨੇ ਨਿੰਦਰ ਘੁਗਿਆਣਵੀ ਦੀ ਸ਼ਖਸੀਅਤ ਤੇ ਲਿਖਣ ਕਲਾ ਬਾਰੇ ਆਪਣੇ ਵਿਚਾਰ ਰੱਖੇ। ਇਹਨਾਂ ਤੋਂ ਇਲਾਵਾ ਪ੍ਰਤਾਪ ਸਿੰਘ ਹੀਰਾ, ਹਰਬੰਸ ਸਿੰਘ ਗੋਂਦੂ, ਪ੍ਰਿੰ. ਅਸੀਸ਼ ਨਰੂਲਾ ਪ੍ਰੋ. ਜੇ.ਪੀ.ਗਾਂਧੀ, ਯਸ਼ ਚੁਟਾਨੀ, ਸੁਖਦੇਵ ਚਾਹਲ ਸਮੇਤ ਕਈ ਲੇਖਕਾਂ ਨੇ ਆਪੋ-ਆਪਣੇ ਵਿਚਾਰ ਪੇਸ਼ ਕੀਤੇ।

ਸ੍ਰੀ ਨਿੰਦਰ ਘੁਗਿਆਣਵੀ ਨੇ ਇਸ ਸਮੇਂ ਆਪਣੇ ਬੇਬਾਕ ਲਹਿਜ਼ੇ ਵਿਚ ਜਿਥੇ ਆਪਣੇ ਸੰਘਰਸ਼ੀਲ ਜੀਵਨ ਤੇ ਨਿੱਕੀ ਉਮਰ ਵਿਚ ਕੀਤੇ ਸੰਘਰਸ਼ ਤੇ ਘਾਲਣਾ ਬਾਰੇ ਚਾਨਣਾ ਪਾਇਆ, ਉਥੇ ਉਹਨਾਂ ਨੇ ਸ੍ਰੋਤਿਆਂ ਤੇ ਪਾਠਕਾਂ ਵੱਲੋਂ ਉਠਾਏ ਗਏ ਸੁਆਲਾਂ ਦੇ ਜੁਆਬ ਵੀ ਬੜੇ ਭਾਵਪੂਰਨ ਢੰਗ ਨਾਲ ਦਿੱਤੇ। ਸ੍ਰੀ ਨਿੰਦਰ ਘੁਗਿਆਣਵੀ ਨੇ ਤੂੰਬੇ ਦੀ ਟੁਣਕਾਰ ਤੇ ਢੋਲਕ ਦੀ ਤਾਲ ਉੱਤੇ ਬਾਬਾ ਬੁੱਲ੍ਹੇ ਸ਼ਾਹ ਦਾ ਕਲਾਮ "ਮੇਰਾ ਰੁੱਠੜਾ ਯਾਰ ਨਈਂ ਮੰਨਦਾ" ਤੇ ਹੋਰ ਕਈ ਲੋਕ-ਗੀਤ ਗਾ ਕੇ ਦੇ ਸ੍ਰੋਤਿਆਂ ਦੇ ਮਨ ਮੋਹ ਲਏ। ਉਨ੍ਹਾਂ ਕਿਹਾ ਕਿ ਮਿਹਨਤ ਸਫ਼ਲਤਾ ਦੀ ਕੁੰਜੀ ਹੈ। ਅੰਤ ਵਿਚ ਸਭਾ ਵਲੋਂ ਨਿੰਦਰ ਘੁਗਿਆਣਵੀ ਨੂੰ ਸਨਮਾਨਿਤ ਕੀਤਾ ਗਿਆ। ਸਟੇਜ ਸਕੱਤਰੀ ਦੀ ਫਰਜ਼ ਉੱਘੇ ਕਹਾਣੀਕਾਰ ਜਸਵੀਰ ਕਲਸੀ ਨੇ ਅਦਾ ਕੀਤੇ।

***—ਹੈਪੀ ਸੰਧੂ 'ਭੁੱਟਰ'***
*ਵੀ.ਪੀ.ਓ. ਸਾਦਿਕ (ਫਰੀਦਕੋਟ)*

## ਡਲਹੌਜ਼ੀ ਵਿਖੇ ਤਿੰਨ ਦਿਨਾਂ ਕਹਾਣੀ ਗੋਸ਼ਟੀ

ਅਦਾਰਾ 'ਪ੍ਰਵਚਨ' ਅਤੇ 'ਬੀਬੀ ਸਵਰਨ ਕੌਰ ਯਾਦਗਾਰੀ ਟਰੱਸਟ' ਦੇ ਸਾਂਝੇ ਯਤਨਾਂ ਸਦਕਾ ਤੀਜੀ ਕਹਾਣੀ ਵਰਕਸ਼ਾਪ ਦਾ ਆਯੋਜਨ ਡਲਹੌਜ਼ੀ ਵਿਖੇ ੪ ਤੋਂ ੬ ਨਵੰਬਰ ਤੱਕ ਕੀਤਾ ਗਿਆ। ਸਾਹਿਤ, ਸੱਭਿਆਚਾਰ ਵਿਚ ਇਕ ਵੱਖਰੀ ਪਹਿਚਾਣ ਬਣਾ ਚੁੱਕੀ ਇਸ ਵਰਕਸ਼ਾਪ ਲਈ ਕਹਾਣੀਕਾਰਾਂ ਨੂੰ ਆਪਣੀ ਨਵੀਂ ਕਹਾਣੀ ਭੇਜਣ ਲਈ ਅਗਾਊਂ ਬੇਨਤੀ ਕੀਤੀ ਜਾਂਦੀ ਹੈ। ਆਯੋਜਕਾਂ ਕੋਲ ਪੁੱਜੀਆਂ ਕਹਾਣੀਆਂ ਵਿੱਚੋਂ ਵਿਸ਼ੇਸ਼ਗਾਂ ਦਾ ਇਕ ਪੈਨਲ ਪੰਜ ਕਹਾਣੀਆਂ ਬਹਿਸ ਲਈ ਚੁਣਦਾ ਹੈ। ਇਨ੍ਹਾਂ ਪੰਜਾਂ ਕਹਾਣੀਆਂ ਦੀਆਂ ਕਾਪੀਆਂ ਕਰਾ ਕੇ ਵਰਕਸ਼ਾਪ ਵਿਚ ਭਾਗ ਲੈਣ ਲਈ ਸੱਦੇ ਗਏ ਆਲੋਚਕਾਂ, ਪਾਠਕਾਂ ਅਤੇ ਪੰਜੇ ਕਹਾਣੀਕਾਰਾਂ ਨੂੰ ਭੇਜੀਆਂ ਜਾਂਦੀਆਂ ਹਨ। ਕਹਾਣੀ ਵਰਕਸ਼ਾਪ ਵਿਚ ਦੋ-ਦੋ ਘੰਟਿਆਂ ਦੇ ਸੱਤ ਸੈਸ਼ਨ ਹੁੰਦੇ ਹਨ।

ਇਸ ਤੀਜੀ ਕਹਾਣੀ ਵਰਕਸ਼ਾਪ ਵਿਚ ਪਹਿਲੇ ਸੈਸ਼ਨ ਵਿਚ ਡਾ. ਧਨਵੰਤ ਕੌਰ ਦਾ ਕਹਾਣੀ ਦੀ ਵਿਧਾ ਬਾਰੇ ਪਰਚਾ ਪੜ੍ਹਿਆ ਗਿਆ। ਦੂਜੇ ਸੈਸ਼ਨ ਵਿਚ ਬਲਬੀਰ ਪਰਵਾਨਾ ਦੀ ਕਹਾਣੀ 'ਦੀਨ ਕੇ ਹੇਤ', ਤੀਜੇ ਸੈਸ਼ਨ ਵਿਚ ਡਾ. ਜਸਵਿੰਦਰ ਦੀ ਕਹਾਣੀ 'ਦਮੂੰਹੀ', ਚੌਥੇ ਸੈਸ਼ਨ ਵਿਚ ਭਗਵੰਤ ਰਸੂਲਪੁਰੀ ਦੀ ਕਹਾਣੀ 'ਜੜ੍ਹਾਂ', ਪੰਜਵੇਂ ਸੈਸ਼ਨ ਵਿਚ ਸਾਂਵਲ ਧਾਮੀ ਦੀ ਕਹਾਣੀ 'ਪੁਲ' ਅਤੇ ਛੇਵੇਂ ਸੈਸ਼ਨ ਵਿਚ ਸੁਕੀਰਤ ਦੀ ਕਹਾਣੀ 'ਘਰ' ਉੱਪਰ ਚਰਚਾ ਹੋਈ। ਚਰਚਾਕਾਰ ਸਨ ਡਾ. ਕੁਲਵੰਤ ਸਿੰਘ ਸੰਧੂ, ਹਰਵਿੰਦਰ ਭੰਡਾਲ, ਤਸਕੀਨ, ਰਜਨੀਸ਼ ਬਹਾਦਰ ਸਿੰਘ ਅਤੇ ਜਸ ਮੰਡ। ਡਾ. ਜੋਗਿੰਦਰ ਸਿੰਘ ਰਾਹੀ ਇਸ ਬਹਿਸ ਦਾ ਮੁੱਖ ਆਕਰਸ਼ਣ ਬਣੇ ਰਹੇ। ਸੱਤਵੇਂ ਆਖਰੀ ਸੈਸ਼ਨ ਵਿਚ ਵਰਕਸ਼ਾਪ ਵਿਚ ਸਭਨਾਂ ਭਾਗ ਲੈਣ ਵਾਲਿਆਂ ਨੇ ਸਮੁੱਚੀ ਵਰਕਸ਼ਾਪ ਬਾਰੇ ਆਪਣੇ ਪ੍ਰਭਾਵ ਅਤੇ ਅਜਿਹੇ ਤੇ ਹੋਰ ਸੰਭਵ ਯਤਨਾਂ ਬਾਰੇ ਆਪਣੇ ਸੁਝਾਅ ਪੇਸ਼ ਕੀਤੇ। ਸਾਰੀ ਬਹਿਸ ਸਮੇਤ ਪੰਜੇ ਕਹਾਣੀਆਂ 'ਪ੍ਰਵਚਨ' ਦੇ ਜਨਵਰੀ-ਮਾਰਚ, ੨੦੦੮ ਅੰਕ ਵਿਚ ਛਾਪੀਆਂ ਜਾਣਗੀਆਂ।

ਪਹਿਲੀਆਂ ਦੋਵੇਂ ਡਲਹੌਜ਼ੀ ਕਹਾਣੀ ਵਰਕਸ਼ਾਪਾਂ ਵਾਂਗ ਇਸ ਵਰਕਸ਼ਾਪ ਦੇ ਸਾਂਝੇ ਕਨਵੀਨਰ ਜਸ ਮੰਡ ਅਤੇ ਡਾ. ਰਜਨੀਸ਼ ਬਹਾਦਰ ਸਿੰਘ ਸਨ। ਰਿਹਾਇਸ਼ ਦਾ ਪ੍ਰਬੰਧ ਸ੍ਰੀ ਮਨਮੋਹਨ ਬਾਵਾ ਵੱਲੋਂ ਆਪਣੇ ਹੋਟਲ ਮੇਹਰ ਵਿਚ ਕੀਤਾ ਗਿਆ ਅਤੇ ਹੋਰ ਲੋੜੀਂਦੀ ਮਾਲੀ ਮਦਦ 'ਬੀਬੀ ਸਵਰਨ ਕੌਰ ਯਾਦਗਾਰੀ ਟਰੱਸਟ' ਵੱਲੋਂ ਕੀਤੀ ਗਈ।

## ਹੁਣ ਅੰਗਰੇਜ਼ੀ ਤੇ ਹਿੰਦੀ 'ਚ ਵੀ ਪੜ੍ਹੀ ਜਾ ਸਕੇਗੀ ਪੰਜਾਬੀ

ਕੰਪਿਊਟਰ 'ਤੇ ਪੰਜਾਬੀ 'ਚ ਕੰਮ ਕਰਨ ਵਾਲੇ ਲੋਕਾਂ ਵਿਚ ਇਹ ਖ਼ਬਰ ਬੜੀ ਹੀ ਖੁਸ਼ੀ ਨਾਲ ਪੜ੍ਹੀ ਜਾਵੇਗੀ ਕਿ ਪੰਜਾਬੀ ਲਿਪੀ ਦੀਆਂ ਹੱਦਾਂ ਖ਼ਤਮ ਕਰਨ ਲਈ ਇਕ ਨਵਾਂ ਸਾਫ਼ਟਵੇਅਰ ਤਿਆਰ ਹੋ ਗਿਆ ਹੈ। ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਤਿਆਰ ਕਰਵਾਇਆ ਗਿਆ ਇਹ ਇਕ ਅਜਿਹਾ ਸਾਫਟਵੇਅਰ ਹੈ, ਜੋ ਪੰਜਾਬੀ ਭਾਸ਼ਾ ਦੀਆਂ ਰਵਾਇਤੀ ਲਿਪੀ ਸਬੰਧੀ ਬੰਦਿਸ਼ਾਂ ਨੂੰ ਹਮੇਸ਼ਾ ਲਈ ਖ਼ਤਮ ਕਰਨ ਦੇਵੇਗਾ। ਜਿਸ ਵਿਅਕਤੀ ਨੂੰ ਗੁਰਮੁਖੀ ਲਿਪੀ ਨਹੀਂ ਆਉਂਦੀ, ਉਹ ਹੁਣ ਇਸ ਲਿਪੀ 'ਚ ਲਿਖੇ ਮਜ਼ਮੂਨ ਨੂੰ ਦੇਵਨਾਗਰੀ ਜਾਂ ਰੋਮਨ 'ਚ ਵੀ ਪੜ੍ਹ ਸਕੇਗਾ।

ਚੇਤੇ ਰਹੇ ਕਿ ਪਾਕਿਸਤਾਨ 'ਚ ਪੰਜਾਬੀ ਲਈ ਵਰਤੀ ਜਾਂਦੀ ਲਿਪੀ ਸ਼ਾਹਮੁਖੀ ਨੂੰ ਗੁਰਮੁਖੀ 'ਚ ਅਤੇ ਭਾਰਤ 'ਚ ਵਰਤੀ ਜਾਂਦੀ ਪੰਜਾਬੀ ਦੀ ਲਿਪੀ ਗੁਰਮੁਖੀ ਨੂੰ ਸ਼ਾਹਮੁਖੀ 'ਚ ਤਬਦੀਲ ਕਰਨ ਦਾ ਸਾਫ਼ਟਵੇਅਰ ਪਹਿਲਾਂ ਹੀ ਤਿਆਰ ਕੀਤਾ ਜਾ ਚੁੱਕਾ ਹੈ। ਇਕ ਪ੍ਰੈਸ ਕਾਨਫਰੰਸ ਦੌਰਾਨ ਪੰਜਾਬੀ ਯੂਨੀਵਰਸਿਟੀ ਦੇ ਪੰਜਾਬੀ ਦੇ ਤਕਨੀਕੀ ਵਿਕਾਸ ਕੇਂਦਰ ਦੇ ਡਾਇਰੈਕਟਰ ਡਾ. ਗੁਰਪ੍ਰੀਤ ਸਿੰਘ ਲਹਿਲ ਨੇ ਕਿਹਾ ਕਿ ਜਿਥੇ ਇਸ ਸਾਫ਼ਟਵੇਅਰ ਨਾਲ ਤਕਰੀਬਨ ੧੦ ਕਰੋੜ ਪੰਜਾਬੀਆਂ ਨੂੰ ਫਾਇਦਾ ਹੋਵੇਗਾ, ਉਥੇ ਪੰਜਾਬੀ ਭਾਸ਼ਾ ਦੁਨੀਆਂ ਦੀਆਂ ਭਾਸ਼ਾਵਾਂ 'ਚ ਮੂਹਰਲੀ ਕਤਾਰ 'ਚ ਆ ਜਾਵੇਗੀ। ਇਕ ਬਟਣ ਦਬਾਉਣ ਨਾਲ ਹੀ ਲਿਪੀ 'ਚ ਇਹ ਤਬਦੀਲੀ ਆ ਜਾਵੇਗੀ। ਡਾਂ. ਲਹਿਲ ਨੇ ਕਿਹਾ ਕਿ ਇਹ ਸਾਫ਼ਟਵੇਅਰ ੪ ਸਟੇਜਾਂ 'ਚ ਵਿਕਸਤ ਕੀਤਾ ਗਿਆ ਹੈ।

ਇਸ ਪ੍ਰੋਜੈਕਟ ਦੀ ਪਹਿਲੀ ਸਟੇਜ ਪੰਜਾਬੀ ਯੂਨੀਵਰਸਿਟੀ ਵੱਲੋਂ ਮਾਲੀ ਸਹਾਇਤਾ ਨਾਲ ਸ਼ੁਰੂ ਕੀਤੀ ਗਈ ਸੀ, ਜਿਸ ਦੇ ਅਧੀਨ ਗੁਰਮੁਖੀ ਤੋਂ ਸ਼ਾਹਮੁਖੀ ਅਤੇ ਸ਼ਾਹਮੁਖੀ ਤੋਂ ਗੁਰਮੁਖੀ 'ਚ ਤਬਦੀਲ ਕਰਨ ਦਾ ਸਾਫ਼ਟਵੇਅਰ ਤਿਆਰ ਕੀਤਾ ਗਿਆ ਸੀ। ਇਸ ਨੂੰ ੨੦੦੪ 'ਚ ਵਿਸ਼ਵ ਪੰਜਾਬੀ ਕਾਨਫਰੰਸ ਮੌਕੇ ਰਿਲੀਜ਼ ਕੀਤਾ ਗਿਆ ਸੀ। ਉਨ੍ਹਾਂ ਦੱਸਿਆ ਕਿ ਦੂਜੀ ਸਟੇਜ 'ਚ ਰੋਮਨ ਤੋਂ ਗੁਰਮੁਖੀ ਅਤੇ ਗੁਰਮੁਖੀ ਤੋਂ ਦੇਵਨਾਗਰੀ ਦੀ ਸਹੂਲਤ ਵਿਕਸਤ ਕੀਤੀ ਗਈ ਹੈ। ਤੀਜੀ ਸਟੇਜ 'ਚ ਡਾ. ਲਹਿਲ ਦੇ ਸਾਥੀ ਰਾਜੇਸ਼ ਵਰਮਾ ਨੇ ਗੁਰਮੁਖੀ ਨੂੰ ਰੋਮਨ 'ਚ ਤਬਦੀਲ ਕਰਨ ਲਈ ਇਕ ਹੋਰ ਸਾਫ਼ਟਵੇਅਰ ਤਿਆਰ ਕੀਤਾ ਸੀ, ਜਦਕਿ ਚੌਥੀ ਸਟੇਜ 'ਚ ਮੌਜੂਦਾ ਕੰਮ ਕੀਤਾ ਗਿਆ ਹੈ।

ਡਾ. ਲਹਿਲ ਨੇ ਦੱਸਿਆ ਕਿ ਇਸ ਕੰਮ 'ਚ ਮਨਚੈਸਟਰ ਯੂਨੀਵਰਸਿਟੀ ਦੇ ਡਾ. ਵਰਿੰਦਰ ਕਾਲਰਾ ਅਤੇ ਤੇਜਿੰਦਰ ਸਿੰਘ ਸੈਣੀ ਨੇ ਸਹਿਯੋਗ ਦਿੱਤਾ ਹੈ। ਇਸ ਸਾਫ਼ਟਵੇਅਰ ਨੂੰ ਤਿਆਰ ਕਰਨ ਲਈ ਇੰਟਰਨੈਸ਼ਨਲ ਡਿਵੈਲਪਮੈਂਟ ਸੈਂਟਰ ਵੱਲੋਂ ਸਹਿਯੋਗ ਦਿੱਤਾ ਗਿਆ ਹੈ। ਡਾ. ਲਹਿਲ ਨੇ ਦੱਸਿਆ ਕਿ ਮੌਜੂਦਾ ਸਾਫ਼ਟਵੇਅਰ ਨਾਲ ਪੰਜਾਬੀ ਭਾਸ਼ਾ ਆਪਣੇ ਘੇਰੇ ਦੀਆਂ ਸਾਰੀਆਂ ਹੱਦਾਂ ਨੂੰ ਪਾਰ ਕਰੇਗੀ। ਉਨ੍ਹਾਂ ਕਿਹਾ ਕਿ ਇਸ ਨਾਲ ਦੁਨੀਆਂ ਭਰ 'ਚ ਵੱਸਦੇ ਪੰਜਾਬੀਆਂ 'ਚ ਆਪਸੀ ਤਾਲਮੇਲ ਵਧੇਗਾ। ਇਸ ਦੇ ਨਾਲ ਨਾਲ ਗੈਰ ਪੰਜਾਬੀ ਵੀ ਦੇਵਨਾਗਰੀ ਅਤੇ ਰੋਮਨ ਲਿਪੀ ਰਾਹੀਂ ਪੰਜਾਬੀ ਨਾਲ ਜੁੜ ਸਕਣਗੇ। ਗ਼ੌਰਤਲਬ ਹੈ ਕਿ ਡਾ. ਲਹਿਲ ਨੇ ਪਹਿਲਾਂ ਉਰਦੂ ਤੋਂ ਦੇਵਨਾਗਰੀ 'ਚ ਤਬਦੀਲੀ ਦਾ ਸਾਫ਼ਟਵੇਅਰ ਤਿਆਰ ਕੀਤਾ ਹੈ।

*—ਦੇਸ਼ ਸੇਵਕ*

*੨੧.੧੧.੦੭*

## ਭੈਣੀ ਸਾਹਿਬ ਵਿਚ ਨੌਜਵਾਨ ਮਿਸ਼ਰਾ ਭਰਾਵਾਂ ਦਾ ਗਾਇਣ

੨੧ ਨਵੰਬਰ ੨੦੦੭ ਬੁੱਧਵਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਅਠਾਸੀਵਾਂ ਜਨਮ ਦਿਵਸ ਸੰਗਤਾਂ ਵੱਲੋਂ ਧੂਮ-ਧਾਮ ਨਾਲ ਮਨਾਇਆ ਗਿਆ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਨਾਲ ਦੀਵਾਨ ਦਾ ਆਰੰਭ ਹੋਇਆ ਅਤੇ ਸਾਰਾ ਦਿਨ ਸਿਲਸਲੇਵਾਰ ਦੀਵਾਨ ਕੀਰਤਨ ਵਿਖਿਆਨਾਂ ਦੀ ਲੜੀ ਚਲਦੀ ਰਹੀ।

ਸਤਿਗੁਰੂ ਜੀ ਦੇ ਸੰਗੀਤ ਪ੍ਰੇਮ ਨੂੰ ਮੁੱਖ ਰੱਖਦੇ ਹੋਏ ਸ਼ਾਮ ਨੂੰ ਇਕ ਸੰਖੇਪ ਸੰਗੀਤ ਸਭਾ ਦਾ ਉਚੇਚਾ ਪ੍ਰੋਗਰਾਮ ਰੱਖਿਆ ਗਿਆ। ਹਰੀਮੰਦਰ ਵਿਚ ਹੋਏ ਇਸ ਸਮਾਗਮ ਵਿਚ ਸਭ ਤੋਂ ਪਹਿਲਾਂ ਪੰਜਾਬ ਦੇ ਪ੍ਰਸਿਧ ਗਾਇਕ ਪੰਡਿਤ ਹਰੀ ਦੇਵ (ਫਗਵਾੜਾ) ਦਾ ਗਾਇਨ ਹੋਇਆ। ਆਪ ਨੇ ਸਮੇਂ ਦੇ ਰਾਗ ਯਮਨ ਦੀ ਅਵਤਾਰਨਾ ਬਹੁਤ ਪਰਬੀਨਤਾ ਨਾਲ ਕੀਤੀ। ਇਹਨਾਂ ਨਾਲ ਪੰਜਾਬ ਦੇ ਸੁਪ੍ਰਸਿੱਧ ਤਬਲਾ ਕਲਾਕਾਰ ਪੰਡਿਤ ਰਮਾਂ ਕਾਂਤ ਜੀ ਨੇ ਸੁਯੋਗ ਸੰਗਤ ਕੀਤੀ। ਵਕਤ ਦੇ ਰਾਗ ਦਾ ਪ੍ਰਭਾਵ ਬਹੁਤ ਨਿਖਰਿਆ।

ਇਸ ਬਾਦ ਨੌਜਵਾਨ ਗਾਇਕਾਂ ਦੀ ਜੋੜੀ ਸ੍ਰੀ ਰਜਨੀਸ਼ ਮਿਸ਼ਰਾ ਅਤੇ ਰੀਤੇਸ਼ ਮਿਸ਼ਰਾ ਭਰਾਵਾਂ ਦਾ ਗਾਇਣ ਹੋਇਆ। ਇਹ ਮਿਸ਼ਰਾ ਬੰਧੂਆਂ ਦੀ ਜੋੜੀ ਭਾਰਤ ਦੇ ਸੰਸਾਰ ਪ੍ਰਸਿੱਧ ਗਾਇਕ ਜੋੜੀ ਸ੍ਰੀ ਰਾਜਨ ਮਿਸ਼ਰਾ- ਸਾਜਨ ਮਿਸ਼ਰਾ ਪਰਿਵਾਰ ਵਿਚੋਂ ਹੈ। ਭਾਵ ਰਾਜਨ ਜੀ ਦੇ ਸਪੁੱਤਰ ਹਨ। ਨੌਜਵਾਨ ਮਿਸ਼ਰਾ ਭਰਾਵਾਂ ਨੇ ਸਭ ਤੋਂ ਪਹਿਲਾਂ ਸਤਿਗੁਰੂ ਜੀ ਨੂੰ ਇਕ ਬਹੁਤ ਭਾਰਾ ਗੋਰਾ ਫੁੱਲਾਂ ਦਾ ਹਾਰ ਪਾ ਕੇ ਅਭਿਨੰਦਨ ਕੀਤਾ। ਸਭ ਤੋਂ ਪਹਿਲਾਂ ਆਪ ਨੇ ਸ੍ਰੀ ਰਾਗ, ਮਧ ਲੈਅ ਵਿਚ ਇਕ ਰਚਨਾ ਪੇਸ਼ ਕੀਤੀ, "ਪ੍ਰਭ ਕੇ ਚਰਨ ਕਮਲ".... ਤਬਲੇ ਤੇ ਸਦਾ ਬਹਾਰ ਨੌਜਵਾਨ ਕਲਾਕਾਰ ਗੁਰਪ੍ਰੀਤ ਸਿੰਘ ਨਾਮਧਾਰੀ ਅਤੇ ਹਾਰਮੋਨੀਅਮ ਤੇ ਬਲਵੰਤ ਸਿੰਘ 'ਰਾਜਾ' ਸਨ। ਸਾਰੇ ਨੌਜਵਾਨ ਜੱਥੇ ਨੇ ਕਮਾਲ ਦਾ ਰੰਗ ਬੰਨ੍ਹਿਆ। ਰਾਗ ਸ੍ਰੀ ਤੋਂ ਬਾਦ ਰਾਗ ਬਾਗੇਸ਼ਰੀ ਵਿਚ ਤਰਾਨਾ ਦਾ ਸੁੰਦਰ ਗਾਇਣ ਕੀਤਾ। ਅੰਤ ਤੇ ਪ੍ਰਸਿਧ ਭਜਨ "ਸਾਧੋ ਐਸਾ ਹੀ ਗੁਰੂ ਭਾਵੈ" ਰਾਗ ਦੇਸ ਦੀਆਂ ਸੁਰਾਂ ਵਿਚ ਗਾ ਕੇ ਬਹੁਤ ਸਾਤਵਿਕ ਅਤੇ ਭਗਤੀ ਭਰਪੂਰ ਮਾਹੌਲ ਸਿਰਜ ਦਿਤਾ। ਸਾਰੀ ਸੰਗਤ ਆਨੰਦ ਵਿਚ ਝੂਮ ਉਠੀ। ਸਤਿਗੁਰੂ ਜੀ ਦੇ ਪਾਵਨ ਹਸਤ ਕਮਲਾਂ ਦੁਆਰਾ ਸਾਰੇ ਕਲਾਕਾਰਾਂ ਨੂੰ ਸਿਰੋਪਾ ਦੇ ਕੇ ਸਨਮਾਨਿਤ ਕੀਤਾ ਗਿਆ। ਸ੍ਰੀ ਰਜਨੀਸ਼ ਮਿਸ਼ਰਾ ਨੇ ਕਿਹਾ ਕਿ ਸਾਡੀ ਆਪ ਦੇ ਚਰਨਾਂ ਵਿਚ ਆ ਕੇ ਗਾਇਣ ਪ੍ਰਸਤੁਤ ਕਰਨ ਦੀ ਬਹੁਤ ਇੱਛਾ ਸੀ। ਅੱਜ ਪੂਰੀ ਹੋਈ ਹੈ। ਅਜਿਹੇ ਹੀ ਉਦਗਾਰ ਸ੍ਰੀ ਹਰੀ ਦੇਵ ਜੀ ਨੇ ਪ੍ਰਗਟ ਕੀਤੇ। ਸਤਿਗੁਰੂ ਜਗਜੀਤ ਸਿੰਘ ਜੀ ਬਹੁਤ ਪ੍ਰਸੰਨ ਮੁੱਦਰਾ ਵਿਚ ਸੰਗਤ ਨੂੰ ਦਰਸ਼ਨ ਦਿਤੇ, ਪ੍ਰੋਗਰਾਮ ਸਰਵਣ ਕੀਤਾ ਅਤੇ ਆਸ਼ੀਰਵਾਦ ਦਿੱਤੀ

ਇਸ ਪ੍ਰੋਗਰਾਮ ਦੇ ਅੰਤ ਤੇ ਕਵੀ ਅਰਜਨ ਸਿੰਘ ਆਜ਼ਾਦ, ਸਪੁਤਰ ਕਾਵਿ ਭੂਸ਼ਨ ਸਵਰਗੀ ਸੰਤ ਜੀਵਨ ਸਿੰਘ ਜੀ ਨੇ ਬਹੁਤ ਭਾਵ ਭਰਪੂਰ ਕਵਿਤਾ ਸ੍ਰੀ ਚਰਨਾਂ ਵਿਚ ਭੇਟ ਕੀਤੀ। ਮੰਚ ਸੰਚਾਲਣ ਸੰਤ ਅਜੀਤ ਸਿੰਘ ਲਾਇਲ ਨੇ ਕੀਤਾ।

## ਸ. ਮੋਹਣ ਸਿੰਘ ਓਸਾਹਣ ਪਰਿਵਾਰ ਘਰ ਖੁਸ਼ੀਆਂ

ਸ. ਮੋਹਣ ਸਿੰਘ ਓਸਾਹਣ ਸਪੁੱਤਰ ਸੰਤ ਇੰਦਰ ਸਿੰਘ ਜੀ ਪ੍ਰੀਤਨਗਰ ਸੋਡਲ ਰੋਡ ਜਲੰਧਰ ਵਾਲੇ ਆਪਣੀ ਆਟੋ ਵਰਕਸ਼ਾਪ ਸੋਡਲ ਚੌਕ ਵਿਚ ਹਰ ਸਾਲ ਦੀਵਾਲੀ ਤੋਂ ਅਗਲੇ ਦਿਨ ਵੱਡਾ ਸਮਾਗਮ ਕਰਦੇ ਹਨ। ਇਸ ਵਾਰ ਆਪਣੇ ਸਪੁੱਤਰਾਂ ਗੁਰਮਿੰਦਰ ਸਿੰਘ ਅਤੇ ਮਨਸਾ ਸਿੰਘ ਦੇ ਸਿਰ ਤੇ ਦਾਸਤਾਰਾਂ ਸਜਾਉਣ ਦੀ ਖੁਸ਼ੀ ਵਿਚ ਮਰਿਆਦਾ ਅਨੁਸਾਰ ਅਖੰਡ ਪਾਠ ਕਰਵਾਇਆ ਅਤੇ ਐਤਵਾਰ ੧੧ ਨਵੰਬਰ ੨੦੦੭ ਨੂੰ ਭੋਗ ਉਪਰੰਤ ਭਾਰੀ ਸਮਾਗਮ ਖੁਲੇ ਪਾਰਕ ਵਿਚ ਕੀਤਾ। ਸੰਤ ਬਲਬੀਰ ਸਿੰਘ ਜਲੰਧਰ ਦੇ ਕੀਰਤਨ ਬਾਦ ਜਥੇਦਾਰ ਗੁਰਲਾਲ ਸਿੰਘ ਸ੍ਰੀ ਭੈਣੀ ਸਾਹਿਬ ਦਾ ਹੱਲੇ ਦਾ ਦੀਵਾਨ ਲਗਾ। ਜਥੇਦਾਰ ਗੁਰਲਾਲ ਸਿੰਘ ਨੇ ਗੁਰਮਤਿ ਵਿਆਖਿਆ ਦੇ ਨਾਲ ਨਾਲ ਇਤਿਹਾਸਕ ਹਵਾਲਿਆਂ ਨਾਲ ਅਤੇ ਸੋਹਣੀਆਂ ਧਾਰਨਾਂ ਪੜ੍ਹ ਕੇ ਬਹੁਤ ਪ੍ਰਭਾਵਸ਼ਾਲੀ ਦੀਵਾਨ ਲਾ ਕੇ ਦਸਤਾਰ ਦੀ ਮਹੱਤਤਾ ਅਤੇ ਗੁਰੂ ਸਿੱਖੀ ਜੀਵਨ ਦੀ ਵਿਆਖਿਆ ਕੀਤੀ।

ਇਸ ਤੋਂ ਬਾਅਦ ਸ੍ਰੀ ਭੈਣੀ ਸਾਹਿਬ ਦੇ ਪ੍ਰਮੁੱਖ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਜੀ, ਸੰਤ ਗੁਰਲਾਲ ਸਿੰਘ ਅਤੇ ਅਜੈਪਾਲ ਸਿੰਘ ਹੋਰਾਂ ਸ਼ਾਸਤਰੀ ਸੁਰਾਂ ਅਤੇ ਰਾਗਾਂ ਤੇ ਆਧਾਰਿਤ ਕੀਰਤਨ ਕੀਤਾ। ਆਰੰਭ ਵਿਚ ਆਪ ਨੇ ਰਾਗ ਮਧੁਵੰਤੀ ਵਿਚ ਝੱਪ ਤਾਲ ਵਿਚ "ਆਦਿ ਗੁਰਏ ਨਮਹ॥" ਦਾ ਉਚਾਰਨ ਕੀਤਾ। ਫੇਰ "ਸਤਿਗੁਰ ਅਪੁਨੇ ਸੁਨੀ ਅਰਦਾਸਿ...", "ਲੱਖ ਖੁਸੀਆ ਪਾਤਸਾਹੀਆਂ", "ਖੂਬੁ ਤੇਰੀ ਪਗਰੀ, ਮੀਠੇ ਤੇਰੇ ਬੋਲ" ਅਤੇ "ਜੋਗੀ ਜੀਵੈ ਜੁਗ ਚਾਰ ਤਿਹਾਰੀ" ਗਾ ਕੇ ਸਮਾਂ ਖਲਿਹਾਰ ਦਿੱਤਾ ਅਜੇ ਪਾਲ ਸਿੰਘ ਦੀ ਤਬਲੇ ਤੇ ਸੰਗਤ ਬਹੁਤ ਪ੍ਰਭਾਵਸ਼ਾਲੀ ਰਹੀ। ਇਸ ਸਮੇਂ ਜਲੰਧਰ ਦੇ ਸਿਆਸੀ ਨੇਤਾ ਸਾਬਕਾ ਮੰਤਰੀ ਅਵਤਾਰ ਹੈਨਰੀ ਵੀ ਪੁਜ ਗਏ। ਉਹਨਾਂ ਅਪਣੇ ਸੰਬੋਧਨ ਵਿਚ ਮਨਮੋਹਕ ਕੀਰਤਨ ਦੀ ਸਿਫਤ ਕਰਦਿਆਂ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸ੍ਰੀ ਭੈਣੀ ਸਾਹਿਬ ਵਿਚ ਮਾਣੇ ਅਨੰਦ ਦਾ ਜ਼ਿਕਰ ਕੀਤਾ ਅਤੇ ਨਾਮਧਾਰੀ ਸਮਾਜ ਵਿਚ ਕਿਰਤ ਦੀ ਮਹਾਨਤਾ ਅਤੇ ਦੇਸ਼ ਭਗਤੀ ਗੁਰੂ ਭਗਤੀ ਦੀ ਸਲਾਹਣਾ ਕੀਤੀ। ਅਤੇ ਉਤੇ ਆਏ ਸੇਵਕ ਸੇਵਾਦਾਰਾਂ ਰਾਗੀਆਂ, ਕੀਰਤਨੀਆਂ ਅਤੇ ਹੋਰ ਪ੍ਰਮੁੱਖ ਸਜਨਾਂ ਨੂੰ ਸਨਮਾਨਿਤ ਕੀਤਾ ਗਿਆ। ਵਰਿਆਮ ਸੰਪਾਦਕ ਸ. ਜਗਦੀਸ਼ ਸਿੰਘ ਨੇ ਸਮਾਗਮ ਦੀ ਵੀਚਾਰਾਂ ਅਤੇ ਸਟੇਜ ਪ੍ਰਬੰਧਨ ਨਾਲ ਸੇਵਾ ਕੀਤੀ।

ਲੰਗਰ ਅਤੇ ਹੋਰ ਪਦਾਰਥ ਮੇਲੇ ਦਾ ਹਿੱਸਾ ਸਨ ਹੀ। ਸੰਗਤਾਂ ਨੇ ਹੁਮ ਹੁਮਾ ਕੇ ਹਿੱਸਾ ਲਿਆ।

# ਪ੍ਰਤੀਕਿਰਿਆ

ਜਿਸ ਅਨੁਸ਼ਾਸਨ ਅਤੇ ਨਿਰੰਤਰਤਾ ਨਾਲ ਤੁਸੀਂ ਹਰ ਮਹੀਨੇ ਵਰਿਆਮ ਪਾਠਕਾਂ ਤੱਕ ਪਹੁੰਚਾ ਦਿੰਦੇ ਹੋ ਉਹ ਆਪਣੀ ਮਿਸਾਲ ਆਪ ਹੈ। ਸਾਡੇ ਪਿੰਡਾਂ ਵਿਚ ਕੋਈ ਕੋਈ ਵਿਅਕਤੀ ਐਸਾ ਨੇਮਬੱਧ ਜੀਵਨ ਜਿਊਂਦਾ ਹੈ ਕਿ ਉਹਨੂੰ ਤੁਰੇ ਜਾਂਦੇ ਨੂੰ ਵੇਖ ਕੇ ਲੋਕ ਕਹਿ ਉਠਦੇ ਹਨ ਫਲਾਣਾ ਲੰਘਿਆ ਹੈ ਹੁਣ ਐਨੇ ਵੱਜ ਗਏ ਹੋਣਗੇ ਅਤੇ ਜਦੋਂ ਡਾਕੀਆ ਵਰਿਆਮ ਫੜਾਉਂਦਾ ਹੈ ਤਾਂ ਘਰ ਦੇ ਜੀਅ ਆਪ ਮੁਹਾਰੇ ਕਹਿ ਉਠਦੇ ਹਨ—"ਅੱਜ ਇਕ ਤਰੀਕ ਹੋਵੇਗੀ।"

ਸੰਪਾਦਕੀ ਵਿਚੋਂ ਸ੍ਰੀ ਹਜ਼ੂਰ ਦੇ ਜੀਵਨ-ਦਰਸ਼ਨ ਦੇ ਬੜੇ ਸਟੀਕ ਦਰਸ਼ਨ ਹੁੰਦੇ ਹਨ। ਡੇਢ਼ ਸੌ ਸਾਲ ਦੇ ਇਤਿਹਾਸ ਨੂੰ ਵੀ ਆਪਣੀਆ ਕਲਮ ਛੋਹਾਂ ਨਾਲ ਪ੍ਰਗਟ ਕਰ ਦਿੱਤਾ ਹੈ ਅਤੇ ਸਤਿਗੁਰੂ ਜੀ ਦੀ ਸ਼ਖਸ਼ੀਅਤਾਂ ਦੇ ਵਿਭਿੰਨ ਪਸਾਰਾਂ ਤੇ ਵੀ ਪੰਛੀ-ਝਾਤ ਨਾਲ, ਮਾਨਵੀ ਗੁਣਾਂ ਨਾਲ ਲਬਰੇਜ਼ ਉਹਨਾਂ ਦੇ ਨਿਜ ਨੂੰ ਹਰ ਨਾਮਧਾਰੀ ਵਿਅਕਤੀ ਵਿਚ ਰੂਪਮਾਨ ਕਰਨ ਦੀ ਜੁਗਤ ਸਮਝਾਈ ਗਈ ਹੈ। ਵਰਿਆਮ ਦੇ ਤੇਤੀਵੇਂ ਸਾਲ ਵਿਚ ਪਰਵੇਸ਼ ਨਾਲ, ਸਤਿਆਰਥੀ ਜੀ ਦੀ (ਸ਼ਾਇਦ ?) ਰਚਨਾ "ਤੇਤੀਵਾਂ ਦੰਦ" ਚੇਤੇ ਆ ਗਈ ਹੈ।

ਸੂਬਾ ਗਿਆਨੀ ਸਿੰਘ ਜੀ ਇਕ ਲੱਤ ਤੋਂ ਥੋਹੜੇ ਆਰੀ ਸਨ ਜਾਂ ਨਿਹੰਗ ਸਿੰਘਾਂ ਦੀ ਬੋਲੀ ਵਿਚ 'ਸੁਚਾਲੇ ਸਿੰਘ' ਸਨ। ਉਹਨਾਂ ਦੇ ਅੰਤਿਮ ਸਮੇਂ ਆਖੇ ਸ਼ਬਦ ਰੰਗੂਨ ਵਿਚੋਂ ਇਕ ਹੁਕਮਨਾਮੇ ਵਿਚ ਸਤਿਗੁਰੂ ਜੀ ਵੀ ਦੁਹਰਾਉਂਦ ਹਨ ਕਿ ਕਿਵੇਂ ਅੰਗਰੇਜ਼ ਕੂਕਿਆਂ ਤੋਂ ਡਰ ਰਹੇ ਸਨ ਕਿ ਇਹਨਾਂ ਦਾ ਰਾਜ ਖੋਹ ਲੈਣਗੇ, ਪਰ ਮੈਂ ਤਾਂ ਅਜੇ ਸਿੰਘਾਂ ਨੂੰ ਸ਼ਸਤਰ ਚੁੱਕਣ ਦਾ ਹੁਕਮ ਨਹੀਂ ਸੀ ਦਿੱਤਾ— "ਏਨਾ ਨੂ ਬਹੁਤ ਲੋਕਾਂ ਨੇ ਏਹੁ ਭ੍ਰਮ ਪਾਇਆ। ਗਿਆਨੀ ਸਿੰਘ ਲੰਙੇ ਬੀ ਕਹਾ ਏਨ ਨਹੀਂ ਕਹਾ। ਏਹੁ ਤਾ ਮੁੰਡਿਆ ਦੀ ਖੇਲ ਹੋਈ। ਜੋ ਏਹੁ ਆਖਦਾ ਤਾ ਤੁਸੀਂ ਏਥੇ ਨਾ ਬੈਠੇ ਰਹਿੰਦੇ।" — ਹੁਕਮਨਾਮਾ ੬

ਸਫਰੀ ਜੀ ਵਾਲੇ ਤਿੰਨੇ ਬੰਦ, ਗਿਆਨੀ ਸਿੰਘ ਜੀ ਵਾਲੀ ਰਚਨਾ ਤੇ ਮੁਕਟ ਜਿਉਂ ਸਜ ਗਏ ਹਨ। ਧੰਨਵਾਦ। ਕਾਮਰੇਡ ਸੋਹਣ ਸਿੰਘ ਜੋਸ਼ ਹੋਰਾਂ ਦਾ ਲੇਖ ਡੇਢ ਸ਼ਤਾਬਦੀ ਵਰ੍ਹੇ ਵਿਚ ਛਾਪਣ ਦਾ ਚੰਗਾ ਪੁੰਨ ਲਾਹਾ ਖੱਟਿਆ ਹੈ। ਇਤਿਹਾਸ ਦੀ ਭੌਤਿਕਵਾਦੀ ਵਿਆਖਿਆ ਤੋਂ ਬਿਨਾਂ ਕਿਸੇ ਸਿਰੇ ਗੱਲ ਲੱਗਦੀ ਨਹੀਂ ਅਤੇ ਨਾ ਹੁਣ ਨਾਲ ਰਾਬਤਾ ਕਾਇਮ ਹੁੰਦਾ ਹੈ। ਕਵਿਤਾ ਭਾਗ ਵਿਚ ਤੂਰ ਜੀ, ਕਾਲੜਾ ਜੀ, ਜਗਰਾਉਂ ਜੀ ਮਹਿਰਮ ਜੀ, ਅਰਸ਼ ਜੀ, ਅਜੈਬ ਸਿੰਘ ਦੀਆਂ ਗਜ਼ਲਾਂ ਨੇ ਚੰਗਾ ਰੰਗ ਬੰਨ੍ਹਿਆ ਹੈ। ਦਲਬੀਰ ਸਿੰਘ ਤਰਸ ਵੀ ਆਪਣੇ ਸੂਫੀਆਨਾ ਗੀਤਾਂ ਨਾਲ ਹਾਜ਼ਰ ਸਨ। ਸੀਚੇਵਾਲੀਆ ਜੀ ਚੋਣਵੇਂ ਸ਼ਿਅਰਾਂ ਦੀ ਬਰਸਾਤ ਜਾਰੀ ਰੱਖ ਰਹੇ ਹਨ। ਐਤਕੀਂ ਲਹਿੰਦੇ ਪੰਜਾਬ ਦੇ ਸ਼ਾਇਰਾਂ ਨੂੰ ਪ੍ਰਗਟ ਕੀਤਾ ਗਿਆ ਹੈ। ਜ਼ਰੂਰੀ ਸੀ। ਗੁਰਭਜਨ ਸਿੰਘ ਗਿੱਲ ਹੋਰਾਂ ਦੀ ਔਰੰਗਜ਼ੇਬ ਵਾਲੀ ਕਵਿਤਾ ਤੋਂ ਬਾਅਦ "ਹੁਕਮ ਹਕੂਮਤ" ਤੋਂ ਵੱਖਰੇ ਰਹਿਣ ਵਾਲੇ ਭਗਤ ਪੂਰਨ ਸਿੰਘ ਨੂੰ ਠੀਕ ਢੰਗ ਨਾਲ ਕਾਵਿ-ਬੁਲੰਦੀਆਂ ਵਿਚ ਯਾਦ ਕੀਤਾ ਹੈ। "ਪਤਨੀ ਦੇ ਬਿਰਧ ਬਾਪ" ਨੂੰ ਔਜਲਾ ਜੀ ਨੇ ਤੁਹਾਡੇ "ਬੀੜਾਂ ਦੇ ਬਿਰਧ ਸਰੂਪਾਂ" ਤੋਂ ਚੇਤੇ ਕਰ ਕੇ ਸ਼ਾਇਦ ਯਾਦ ਕਰ ਲਿਆ ਹੈ ਪਰ ਗੁਰਬਚਨ ਸਿੰਘ ਭੁੱਲਰ ਹੋਰਾਂ ਨੇ ਬਿਰਧ ਬੰਦਿਆਂ ਬਾਰੇ ਜੋ ਚਿੰਤਾ ਪ੍ਰਗਟ ਕੀਤੀ ਹੈ, ਬੁਨਿਆਦ ਪ੍ਰਸਤਾਂ ਦੀ ਕੈਂਚੀ ਤਾਂ ਸਭ ਤੇ ਚੱਲੇਗੀ ਜੇ ਵੇਲਾ ਰਹਿੰਦਿਆਂ ਸੋਚਣ ਸਮਝਣ ਵਾਲੇ ਸਾਵਧਾਨ ਨਾਂ ਹੋਏ। ਪੰਡਿਤ ਗੋਪਾਲ ਸਿੰਘ ਜੀ ਨਾਲ ਅਗਲੀ ਮੁਲਾਕਾਤ ਲਈ ਸਮਾਂ ਜ਼ਰੂਰ ਕੱਢ ਲਵੋ ਨਹੀਂ ਤਾਂ ਅਨਮੋਲ ਖਜ਼ਾਨਾ 'ਵਕਤ ਦੀ ਸਿਰਸਾ ਨਦੀ' ਵਿਚ ਰੁੜ੍ਹ ਜਾਏਗਾ। ਮਾਸਟਰ ਅਮਰੀਕ ਸਿੰਘ ਹੋਰਾਂ ਨੂੰ ਸਾਧੂ ਸਿੰਘ ਕਿਸਾਨ ਜੀ ਦੀ ਇਹ ਨਸੀਹਤ ਮੰਨ ਲੈਣੀ ਚਾਹੀਦੀ ਹੈ ਕਿ ਬਾਕੀ ਸਮਾਂ ਕਵਿਤਾ ਦੀ ਥਾਂ ਵਾਰਤਕ ਦੇ ਲੇਖੇ ਲਾਉਣ। ਪਾਠਕ ਉਹਨਾਂ ਦੇ ਸਫ਼ਰਨਾਮੇ ਦੀ ਅਗਲੀ ਕਿਸ਼ਤ ਨੂੰ ਉਡੀਕਦੇ ਰਹਿੰਦੇ ਹਨ। ਪ੍ਰਭਾਵਿਤ ਜਾਪਦਾ ਹੈ ਮਾਸਟਰ ਜੀ ਵੀ ਤੁਹਾਡੇ "ਖਿੱਲਰੇ ਪੱਤਰਿਆਂ" ਤੋਂ ਹੋਏ ਹਨ। ਵੰਡ ਦੀ ਮਹਾਂ ਤ੍ਰਾਸਦੀ ਬਾਰੇ ਹੁਣ ਵਾਲੇ ਬਾਕੀ ਬਚੇ ਬੰਦੇ ਜੋ ਵੀ ਲਿਖ ਜਾਣਗੇ ਦਸਤਾਵੇਜ਼ ਬਣੇਗਾ। ਨਰਿੰਦਰ ਸਿੰਘ ਹੋਰਾਂ ਨੇ "ਹਾਕੀ ਦਾ ਮਾਣ-ਸਰਦਾਰਾ ਸਿੰਘ ਨਾਮਧਾਰੀ" ਲਿਖ ਕੇ ਸਾਡੇ ਗੁਆਂਢੀ ਪਿੰਡ ਦੇ ਨੌਜੁਆਨ ਬਾਰੇ ਜਾਣਕਾਰੀ ਵਰਿਆਮ ਦੇ ਪਾਠਕਾਂ ਨਾਲ ਸਾਂਝੀ ਕਰਨ ਦਾ ਜੱਸ ਖੱਟਿਆ ਹੈ। ਸੰਤਾਂ ਦਾ ਪਿੰਡ ਹੁਣ ਹਾਕੀ ਖਿਡਾਰੀਆਂ ਦਾ ਪਿੰਡ ਬਣ ਗਿਆ ਹੈ। ਅੰਤ ਵਿਚ ਵਲਾਇਤ ਵਾਲੇ ਸੰਤ ਦਿਆਲ ਸਿੰਘ ਜੀ ਵਿਰਦੀ ਨੂੰ ਨਿਮਰ ਨਿਵੇਦਨ ਕਿ ਜਿਸ ਅਨਦਾੜ੍ਹੀਏ ਸੁਵਰਨ ਸਿੰਘ ਵਿਰਕ ਨੂੰ ਉਹ ਜਥੇਦਾਰ ਗੁਰਮੁਖ ਸਿੰਘ ਝੱਬਰ ਪਾਸ ਭੈਣੀ ਸਾਹਿਬ ਆਉਣ ਸਮੇਂ ਵੇਖਿਆ ਕਰਦੇ ਸਨ, ਉਹ ਮੈਥੋਂ ੧੩ ਵਰ੍ਹੇ ਵੱਡਾ ਭਾਈ ਦਿਵੰਗਤ ਗੁਰਚਰਨ

ਸਿੰਘ ਸੀ। ਮੈਂ ਤਾਂ ਸਵਾ ਕੁ ਛੇ ਸਾਲਾਂ ਦਾ ਸਾਂ ਜਦੋਂ ਬਾਪੂ ਜੀ ੧੯੫੫ ਈ.ਦੇ.ਮਾਰਚ ਮਹੀਨੇ, ਸ੍ਰੀ ਭੈਣੀ ਸਾਹਿਬ ਤੋਂ ਕਰੀਵਾਲੇ ਆ ਵੱਸੇ ਸਨ।

*—ਸੁਵਰਨ ਸਿੰਘ ਵਿਰਕ*
*ਕਰੀਵਾਲਾ (ਸਿਰਸਾ)*

### *ਹਾਕੀ ਦਾ ਮਾਣ ਸਰਦਾਰਾ ਸਿੰਘ ਨਾਮਧਾਰੀ*

ਵਰਿਆਮ ਨਵੰਬਰ ੨੦੦੭ ਵਿਚ 'ਹਾਕੀ ਦਾ ਮਾਣ ਸਰਦਾਰਾ ਸਿੰਘ ਨਾਮਧਾਰੀ' ਲੇਖ ਦੇ ਅੰਤ ਤੇ ਤਸਵੀਰ ਸਰਦਾਰਾ ਸਿੰਘ ਪ੍ਰਭਜੋਤ ਸਿੰਘ ਦੀ ਹੈ। ਗਲਤੀ ਨਾਲ ਨਾਮ ਦੀਦਾਰ ਸਿੰਘ ਛੱਪ ਗਿਆ ਹੈ ਜੋ ਸਰਦਾਰਾ ਸਿੰਘ ਦਾ ਹੀ ਵੱਡਾ ਭਰਾ ਹੈ।

*—ਸੰਪਾਦਕ*

ਮਹੀਨਾ ਚੜ੍ਹਦੇ ਹੀ 'ਵਰਿਆਮ' ਚੜ੍ਹਦੇ ਸੂਰਜ ਵਾਂਗ ਰੋਸ਼ਨੀ ਦੀਆਂ ਕਿਰਨਾਂ ਅਤੇ ਖਿੜੇ ਫੁੱਲਾਂ ਵਰਗੀ ਮਹਿਕ ਲੈ ਕੇ ਮਨ ਦੇ ਕੋਨੇ ਕੋਨੇ ਨੂੰ ਆ ਸਰਸ਼ਾਰ ਕਰਦਾ ਹੈ। ਖੁਸ਼ੀਆਂ ਤੇ ਖੇੜੇ ਬਖ਼ਸ਼ਦਾ ਏ। ਇਹ ਸਭ ਆਪ ਜੀ ਦੇ ਪ੍ਰੇਮ ਪਿਆਰ ਸਦਕਾ ਨਸੀਬ ਹੁੰਦਾ ਏ। ਆਪ ਦਾ ਧੰਨਵਾਦ। ਕੋਈ ਸੇਵਾ ?

*ਤੁਹਾਡਾ ਵੀਰ*
*ਇੰਦਰਜੀਤ ਹਸਨਪੁਰੀ*

ਵਰਿਆਮ ਆਪਣੇ ਆਪ ਵਿਚ ਵਿਲੱਖਣ ਪਰਚਾ ਹੈ। ਇਹ ਪਰਚਾ ਸਾਹਿਤਕ ਸਮੱਗਰੀ ਦੇਣ ਦੇ ਨਾਲ ਨਾਲ ਧਾਰਮਕ ਸਮੱਗਰੀ ਵੀ ਦਿੰਦਾ ਹੈ, ਜਿਸ ਦੀ ਹਰ ਉਮਰ ਦੇ ਪਾਠਕ ਨੂੰ ਲੋਚਾ ਰਹਿੰਦੀ ਹੈ। ਤੁਸੀਂ ਸਾਡੀਆਂ ਰੀਝਾਂ ਪੂਰੀਆਂ ਕਰ ਰਹੇ ਹੋ, ਸਤਿਗੁਰੂ ਤੁਹਾਡੀਆਂ ਰੀਝਾਂ ਪੂਰੀਆਂ ਕਰਦੇ ਰਹਿਣਗੇ।

*ਸੁਲੱਖਣ ਸਿੰਘ ਮੀਤ*

**ਅੱਜ ਕੱਲ ਕਠੋਰ ਮਿਹਨਤ ਅਤੇ ਗੰਦਾ ਕੰਮ ਕਰਨ ਵਾਲਿਆਂ ਨੂੰ ਸਭ ਤੋਂ ਘੱਟ ਮਜ਼ਦੂਰੀ ਮਿਲਦੀ ਹੈ ਅਤੇ ਸੌਖਾ ਕੰਮ ਕਰਨ ਵਾਲਿਆਂ ਨੂੰ ਚੰਗੀ ਦਿਹਾੜੀ ਦਿੱਤੀ ਜਾਂਦੀ ਹੈ ਪਰ ਸਭ ਤੋਂ ਵੱਧ ਉਹਨਾਂ ਨੂੰ ਮਿਲਦੀ ਹੈ ਜੋ ਕੋਈ ਕੰਮ ਨਹੀਂ ਕਰਦੇ।**

**—ਬਰਨਾਰਡ ਸ਼ਾਅ**

**ਨਾਮਾ ਕਹੈ ਤਿਲੋਚਨਾ ਮੁੱਖ ਤੇ ਰਾਮ ਸੰਮਾਲਿ ॥**
**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥**

**—ਕਬੀਰ**

## ਵਰਿਆਮ ਨੂੰ ਸਹਾਇਤਾ

– ਸ. ਰਤਨ ਸਿੰਘ ਸੱਗੂ (ਢੋਡੇ ਵਾਲੇ)- ਸਰਦਾਰਨੀ ਹਰਦਿਆਲ ਕੌਰ ਸੱਗੂ ਦੇ ਸਪੁਤਰ ਨਵਤੇਜ ਸਿੰਘ ਸੱਗੂ (ਸੱਗੀ) ਦਾ ਅਨੰਦ ਕਾਰਜ ਬੀਬੀ ਕੁਲਵਿੰਦਰ ਕੌਰ ਸਪੁੱਤਰੀ ਸ. ਜਸਬੀਰ ਸਿੰਘ ਬਸਣ ਨਾਲ ੪ ਅਗਸਤ ੨੦੦੭ ਨੂੰ ਬਰਮਿੰਘਮ, ਯੂ.ਕੇ. ਵਿਚ ਹੋਇਆ। ਇਸ ਅਵਸਰ ਦੀ ਖੁਸ਼ੀ ਵਿਚ ਸੱਗੂ ਪਰਿਵਾਰ ਵੱਲੋਂ ਵਰਿਆਮ ਨੂੰ ਮਾਇਆ ਭੇਟ ਕੀਤੀ ਗਈ। — 2700-00

– ਸੂਬਾ ਜਸਬੀਰ ਸਿੰਘ ਜੀ ਪਿੰਡ ਪੱਦੀ ਖਾਲਸਾ, (ਜਲੰਧਰ) ਵਲੋਂ ਵਰਿਆਮ ਦੀ ਚੜ੍ਹਦੀ ਕਲਾ ਲਈ ਭੇਟਾ —500-00

– ਸ. ਸੇਵਾ ਸਿੰਘ ਜੀ ਤੰਬੂਆਂ ਵਾਲੇ ਫਨ ਐਨ ਫੂਡ ਵਿਲੇਜ ਗੁੜਗਾਓਂ ਦਿਲੀ ਵਲੋਂ ਵਰਿਆਮ ਦੀ ਕਾਮਯਾਬੀ ਲਈ —11,000-00

– ਸ. ਕੁਲਵਿੰਦਰ ਸਿੰਘ ਬਲਸੂਰ ਪਰਿਵਾਰ ੫੩੧, ਪ੍ਰੀਤ ਨਗਰ ਸੋਡਲ ਰੋਡ ਜਲੰਧਰ ਦੀ ਸਤਿਕਾਰਯੋਗ ਮਾਤਾ ਵਿਦਿਆ ਕੌਰ ੬-੧੧-੨੦੦੭ ਨੂੰ ਸੰਸਾਰ ਯਾਤਰਾ ਪੂਰੀ ਕਰ ਗਏ। ਉਨ੍ਹਾਂ ਨਮਿਤ ਪਾਠ ਦਾ ਭੋਗ ਮਿਤੀ ੧੩-੧੧-੦੭ ਨੂੰ ਨਾਮਧਾਰੀ ਗੁਰਦੁਆਰਾ ਬਸਤੀ ਭੂਰੇਖਾ ਜਲੰਧਰ ਵਿਚ ਪਿਆ। ਇਸ ਅਵਸਰ ਤੇ ਵਰਿਆਨ ਨੂੰ ਭੇਟਾ —200-00

– ਸ. ਮੋਹਣ ਸਿੰਘ ਓਸਾਹਣ ਸਪੁੱਤਰ ਸੰਤ ਇੰਦਰ ਸਿੰਘ ਓਸਾਹਣ ਸੋਡਲ ਚੌਂਕ ਜਲੰਧਰ ਵੱਲੋਂ ਸ੍ਰੀ ਅਖੰਡ ਪਾਠ ਸਮੇਂ ਮੇਲਾ ਕੀਤਾ ਗਿਆ. ਸੰਤ ਹਰਬੰਸ ਸਿੰਘ ਘੁੱਲਾ, ਜਥੇਦਾਰ ਗੁਰਲਾਲ ਸਿੰਘ, ਸੰਤ ਬਲਬੀਰ ਸਿੰਘ ਵਲੋਂ ਕੀਰਤਨ ਕੀਤਾ ਗਿਆ। ਇਸ ਖੁਸ਼ੀ ਵਿਚ ਵਰਿਆਮ ਦੀ ਭੇਟਾ —500-00

– ਸੰਤ ਕਮਲਜੀਤ ਸਿੰਘ, ਬਸਤੀ ਪੀਰ ਦਾਦ ਜਲੰਧਰ ਵਲੋਂ ਆਪਣੇ ਗ੍ਰਿਹਿ ਵਿਖੇ ਨਾਮ ਸਿਮਰਨ ਦੀ ਵਰਨੀ ਅਤੇ ਹਵਨ ਕੀਤਾ ਗਿਆ। ਇਸ ਅਵਸਰ ਤੇ ਵਰਿਆਮ ਦੀ ਭੇਟਾ —100-00



ਸ. ਰਤਨ ਸਿੰਘ ਸੱਗੂ (ਢੌਡੇ ਵਾਲੇ)- ਸਰਦਾਰਨੀ ਹਰਦਿਆਲ ਕੌਰ ਸੱਗੂ ਦੇ ਸਪੁਤਰ
ਨਵਤੇਜ ਸਿੰਘ ਸੱਗੂ (ਸੱਗੀ) ਦਾ ਅਨੰਦ ਕਾਰਜ ਬੀਬੀ ਕੁਲਵਿੰਦਰ ਕੌਰ ਸਪੁੱਤਰੀ
ਸ. ਜਸਬੀਰ ਸਿੰਘ ਬਸਣ ਨਾਲ ੪ ਅਗਸਤ ੨੦੦੭ ਨੂੰ ਬਰਮਿੰਘਮ, ਯੂ.ਕੇ. ਵਿਚ ਹੋਇਆ।



ਜਸਦੀਪ ਸਿੰਘ ਕਲਸੀ ਸਪੁੱਤਰ ਸ. ਹਰਬੰਸ ਸਿੰਘ ਕਲਸੀ ਜਲੰਧਰ (ਭਤੀਜਾ, ਸ. ਦਲਜੀਤ ਸਿੰਘ ਕਲਸੀ ਮੋਸ਼ੀ ਤਨਜ਼ਾਨੀਆ) ਅਤੇ
ਬੀਬੀ ਸਰਬਜੀਤ ਕੌਰ ਸਪੁੱਤਰੀ ਸ. ਰਘੁਬੀਰ ਸਿੰਘ ਬਟਾਲਾ ਦਾ ਆਨੰਦ ਕਾਰਜ ੧੭-੧੦-੨੦੦੭ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੋਇਆ।

Registered No. PB 0016 (2006-2008) Monthly Wariam Ladowali Road, Jalandhar - 144 001
Regd. RNI No. 26453/75
December 2007



ਗੁਜਰਾਂਵਾਲਾ ਖਾਲਸਾ ਕਾਲਜ ਲੁਧਿਆਣਾ ਵਿਚ ਘਟ ਗਿਣਤੀਆਂ ਦੇ ਮਸਲੇ ਤੇ ਹੋਏ ਸੈਮੀਨਾਰ ਵਿਚ ਸਰਦਾਰ ਐਸ.ਪੀ. ਸਿੰਘ ਸਾਬਕਾ ਵਾਈਸ ਚਾਂਸਲਰ - ਸ. ਤਰਲੋਚਨ ਸਿੰਘ ਐਮ.ਪੀ. ਦਾ ਸਨਮਾਨ ਕਰਦੇ ਹੋਏ।



ਸ਼ਹੀਦ-ਏ-ਆਜ਼ਮ ਭਗਤ ਸਿੰਘ, ਤੇ ਸੁਖਦੇਵ ਦੇ ਸ਼ਤਾਬਦੀ ਜਸ਼ਨਾਂ ਨੂੰ, ਐਲਨਾਬਾਦ ਵਿਖੇ ਸੰਬੋਧਿਤ ਕਰਦੇ ਹੋਏ - ਕਾਮਰੇਡ ਸੁਵਰਨ ਸਿੰਘ ਵਿਰਕ (ਕਰੀਵਾਲਾ)



ਸ਼ਹੀਦਾਂ ਦੇ ਸ਼ਤਾਬਦੀ ਜਸ਼ਨਾਂ ਵਿਚ ਅਕੀਦਤ ਮੰਦ ਸਰੋਤਾਗਣ - ਪਹਿਲੀ ਕਤਾਰ- (ਖੱਬੇ ਤੋਂ ਸੱਜੇ) -- ਹਰਦੇਵ ਜੋਸ਼, ਸੁਵਰਨ ਸਿੰਘ ਵਿਰਕ, ਬਲੀ ਸਿੰਘ ਗੋਰਾਇਆ, ਕਿਰਣਜੀਤ ਸਿੰਘ ਸੰਧੂ (ਭਤੀਜਾ ਸ਼ਹੀਦ-ਏ-ਆਜ਼ਮ), ਸਰਦਾਰ ਗਿਰੀ ਗੋਸਵਾਮੀ (ਸੋਨੀਪਤ), ਹਰਜਿੰਦਰ ਭੰਗੂ ਨਰਿੰਦਰ ਸ਼ੇਖੂਖੇੜਾ ਆਦਿ।

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ : 0181-2222543, ਨਿਵਾਸ : 0181-[illegible]